


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਮਾਰਚ-ਅਪ੍ਰੈਲ 2014
March-April 2014




## ਅੰਤਰ ਝਾਤ :



20/-

ਧਰਮ ਦੇ ਅਗਲੇ ਜਨਮ ਦੇ ਲਾਰੇ ਵਾਂਗ, ਨੈੱਟਵਰਕ ਕੰਪਨੀਆਂ ਇਸੇ ਜਨਮ ਵਿੱਚ ਸਵਰਗ ਦੀ ਭਰਮ ਦ੍ਰਿਸ਼ਟੀ ਸਿਰਜਦੀਆਂ ਹਨ।

## ਹਾਂ ਉਦੋਂ.......



ਜੁੱਗਾਂ ਤੋਂ ਇੱਕ ਵੇਲਨਾ ਚਲਦਾ ਹੈ
ਪੀੜੀ ਜਾ ਰਿਹਾ ਰੁੱਤਾਂ ਦੀ ਮਹਿਕ
ਤੁਹਾਡਾ ਸੁਹਜ-ਸ਼ਾਸਤਰ ਕੌਣ ਪੜ੍ਹੇ
ਕੁਰਲਾਹਟਾਂ, ਚੀਕਾਂ ਦੀ ਏਸ ਦਲਦਲ ਵਿੱਚ
ਉਹ ਕਿਸ ਹੱਦ ਤੀਕ ਢੂੰਡਣਗੇ
ਸਲੋਨੇ ਤਾਲ ਸ਼ਬਦਾਂ 'ਚੋਂ
ਲਹੂ ਆਪਣੇ ਦੇ ਵਿੱਚ ਹੀ ਨਿਚੁੜਦਾ ਹੋਵੇ
ਜਿਨ੍ਹਾਂ ਦੀ ਹੋਂਦ ਦਾ ਪੱਲਾ.....

ਉਖੇੜਨ ਵਾਸਤੇ ਇਹ ਅਮਲ ਕਤਲਾਂ ਦਾ
ਵਕਤ ਦੇ ਵੇਲਣੇ 'ਚ ਦਿੱਤੀ ਹੈ ਜਿਨ੍ਹਾਂ ਨੇ ਬਾਂਹ
ਉਹ ਤੁਹਾਡੀ ਕਲਾ-ਬਿਰਤੀ ਨੂੰ ਹੀ ਬੱਸ
ਪਰਚਾਉਣ ਨਹੀਂ ਆਏ
ਨਾ ਹੀ ਉਨ੍ਹਾਂ ਦੇ ਲਹੂ ਦੀ ਸੜ੍ਹਾਂਦ 'ਚੋਂ
ਤੁਸਾਂ ਨੂੰ ਕੋਈ ਸੁਹਜ ਲੱਭਣਾ ਹੈ.....

ਤੁਸੀਂ ਚਾਹੁੰਦੇ ਹੋ
ਅਸੀਂ ਮਹਿਕਦਾਰ ਸ਼ੈਲੀ 'ਚ ਲਿਖੀਏ
ਫੁੱਲਾਂ ਦੇ ਗੀਤ
ਸੁੱਕੇ ਸਲਵ੍ਹਾੜ 'ਚੋਂ ਲੱਭਦੇ ਹੋ
ਬਹਾਰ ਦੀ ਆਭਾ -
ਕਿੰਨੀ ਗਲਤ ਥਾਂ 'ਤੇ ਆ ਗਏ ਹੋ ਤੁਸੀਂ
ਇਹ ਸਲਵ੍ਹਾੜ ਤਾਂ ਅੱਜ ਜਾਂ ਭਲਕ ਸੜ੍ਹ ਜਾਣਾ ਹੈ
ਨਾਲ ਹੀ ਭਸਮ ਹੋ ਜਾਣੀ
ਉਜਾੜ ਦੀ ਮਾਰੂ-ਦਹਿਸ਼ਤ
ਤੇ ਧਰਤੀ ਦੀ ਬਾਂਝ-ਪਰਤ.....

ਫੇਰ ਏਥੇ ਹੋਣੀ ਵਾਂਗ ਉੱਗਣਗੇ ਮਹਿਕਾਂ ਦੇ ਬਾਗ
ਹਾਂ, ਉਨ੍ਹਾਂ ਤੋਂ ਮੰਗ ਲੈਣੀ
ਰੂਪ ਦੀ ਮਿਠਾਸ
ਤੁਸਾਂ ਉਸ ਰੁੱਤ ਨੂੰ ਪਾ ਲੈਣਾ ਕੋਈ ਵੀ ਸਵਾਲ
ਜੇ ਤਦ ਤੱਕ ਤੁਹਾਡੀ ਜੀਭ
ਪਥਰਾ ਨਾ ਗਈ ਹੋਵੇ.....

... ਪਾਸ਼

(ਫਿਰਕਾਪ੍ਰਸਤਾਂ ਦਹਿਸ਼ਤਗਰਦਾਂ ਹੱਥੋਂ 23 ਮਾਰਚ 1988 ਨੂੰ ਸ਼ਹੀਦ ਹੋਏ।)

ਤੁਹਾਡੇ ਵਾਸਤੇ 'ਰੱਬ' ਨੇ ਅਜਿਹਾ ਕੀ ਕੀਤਾ ਹੈ ਜੋ ਤੁਸੀਂ ਖੁਦ ਨਹੀਂ ਸੀ ਕਰ ਸਕਦੇ?
.... ਜੌਰਡਨ ਟੀ ਮਕੁਈਨ


**ਮੁੱਖ ਸੰਪਾਦਕ**
ਬਲਬੀਰ ਚੰਦ ਲੌਂਗੋਵਾਲ
98153-17028
balbirchand1966@gmail.com

**ਸੰਪਾਦਕੀ ਮੰਡਲ**
ਰਾਮ ਸਵਰਨ ਲੱਖੇਵਾਲੀ
94173-62085
ramswarn@gmail.com

ਜਸਵੰਤ ਮੋਹਾਲੀ
98555-30721
jaswant_mohali@rediffmail.com

ਪਾਲ ਬਾਗਪੁਰ
94173-13738

ਜਸਵੰਤ ਜੀਰਖ
98151-69825

-: ਮੁੱਖ ਪ੍ਰਬੰਧਕ :-
ਸੁਖਵਿੰਦਰ ਬਾਗਪੁਰ, 94174-27538

ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਚੰਦਾ**
ਸਲਾਨਾ : 100/- ਰੁਪਏ
ਵਿਦੇਸ਼ : 25 ਯੂ.ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ



**ਕੰਪੋਜ਼ਿੰਗ:**
**ਨੀਰਜ ਕੁਮਾਰ 84277-55241**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

## ਸੰਪਾਦਕੀ

ਲੋਕਪੱਖੀ ਲੇਖਕ ਲੂ-ਸ਼ਨ ਆਖਦਾ ਹੈ: ਪ੍ਰਤਿਭਾ, ਪ੍ਰਕਿਰਤੀ ਦਾ ਕੋਈ ਅਜੂਬਾ ਨਹੀਂ, ਜੋ ਘਣੇ ਜੰਗਲ ਜਾਂ ਬੀਹੜ ਵਿੱਚ ਪੈਦਾ ਹੁੰਦੀ ਹੋਵੇ। ਜੇ ਅਸੀਂ ਖੁਬਸੂਰਤ ਰੁੱਖ ਜਾਂ ਫੁੱਲ ਚਾਹੁੰਦੇ ਹੋ ਤਾਂ ਉਸ ਤੋਂ ਪਹਿਲਾਂ ਸਾਨੂੰ ਵਧੀਆ ਜ਼ਮੀਨ ਤਿਆਰ ਕਰਨੀ ਪਵੇਗੀ। ਇਹਨਾਂ ਤੋਂ ਵੀ ਜਿਆਦਾ ਜਰੂਰੀ ਮਿੱਟੀ ਹੈ, ਕਿਉਂ ਜੋ ਉਸਤੋਂ ਬਗੈਰ ਕੁੱਝ ਵੀ ਪੈਦਾ ਨਹੀਂ ਹੋ ਸਕਦਾ। ਅੱਜ ਮਾਪੇ, ਅਧਿਆਪਕ, ਸਮੁੱਚਾ ਸਮਾਜ ਇਹ ਚਿੰਤਾ ਪ੍ਰਗਟਾਅ ਰਿਹਾ ਹੈ ਕਿ ਬੱਚੇ ਦਿਨ-ਪ੍ਰਤੀਦਿਨ ਹਿੰਸ਼ਕ ਬਣ ਰਹੇ ਹਨ। ਉਹਨਾਂ ਦੀਆਂ ਸਿਰਜਣਾਤਮਕ ਸ਼ਕਤੀਆਂ ਖਤਮ ਹੋ ਰਹੀਆਂ ਹਨ। ਗੈਰ-ਜਮਹੂਰੀ ਕਦਰਾਂ-ਕੀਮਤਾਂ ਨਾਲ ਲਬਰੇਜ਼, ਯਥਾਰਥ ਤੋਂ ਟੁੱਟੀ ਕਲਪਨਾਸ਼ੀਲਤਾ, ਰਚਨਾਤਮਕਤਾ ਅਤੇ ਸੰਵੇਦਨਸ਼ੀਲਤਾ ਤੋਂ ਕੋਰੀਆਂ ਪੀੜ੍ਹੀਆਂ ਉਪਜ ਰਹੀਆਂ ਹਨ। ਕਸੂਰ ਕਿੱਥੇ ਹੈ? ਰੋਣੇ-ਧੋਣੇ ਨਾਲ ਕੁੱਝ ਨਹੀਂ ਸੌਰਨਾ, ਚਿੰਤਨ ਕਰਨਾ ਪੈਣਾ। ਅਸੀਂ ਸਰਮਾਏਦਾਰਾਨਾ ਪ੍ਰਬੰਧ ਵਿੱਚ ਜੀਅ ਰਹੇ ਹਾਂ। ਇਸ ਪ੍ਰਬੰਧ ਅੰਦਰ ਗਿਆਨ ਵੀ ਇੱਕ ਜਿਣਸ ਹੁੰਦਾ ਹੈ ਅਤੇ ਬਾਕੀ ਜਿਣਸਾਂ ਵਾਂਗ ਮੰਡੀ ਵਿੱਚ ਇਹ ਬੋਲੀ ਤੇ ਵਿਕਦਾ ਹੈ। ਸਿਲੇਬਸ ਮੰਡੀ ਦੀ ਲੋੜ ਅਨੁਸਾਰ ਤੈਅ ਹੁੰਦੇ ਹਨ। ਜਦ ਇਹ ਵਰਤਾਰਾ ਜੋਰ ਫੜਦਾ ਹੈ ਤਾਂ ਵਿਦਿਅਕ ਸੰਸਥਾਨ, ਗਿਆਨ ਦੇ ਸ੍ਰੋਤ ਨਾ ਰਹਿ ਕੇ ਬਿਜਨਸ ਸੈਂਟਰ ਬਣ ਜਾਂਦੇ ਹਨ। ਇਹ ਅਸਲੀਅਤ ਅੱਜ ਹਰ ਗਲੀ ਮੁਹੱਲੇ ਲੱਗੇ ਹੋਰਡਿੰਗਜ਼, ਅਖਬਾਰਾਂ, ਮੈਗਜ਼ੀਨਾਂ ਵਿੱਚ ਧੜਾ-ਧੜ ਛਪ ਰਹੇ ਇਸ਼ਤਿਹਾਰਾਂ ਤੋਂ ਭਲੀ ਭਾਂਤ ਸਾਡੇ ਸਾਹਮਣੇ ਸਪੱਸ਼ਟ ਹੈ। ਗੈਰ-ਸਿਹਤਮੰਦ ਮੁਕਾਬਲੇ ਤੇ ਉਮੀਦਾਂ ਦਾ ਦਬਾਅ, ਭਿਅੰਕਰ ਅਲਿਹਿਦਗੀ ਵਾਲੀ ਹਾਲਤ ਅਤੇ ਮਾਨਸਿਕ ਖਿੰਡਾਅ, ਵਿਦਿਆਰਥੀ ਵਰਗ ਅੰਦਰ ਦਰਦਨਾਕ ਘਟਨਾਵਾਂ ਨੂੰ ਜਨਮ ਦੇ ਰਿਹਾ ਹੈ। ਕਲਪਨਾ ਸ਼ਕਤੀ ਨੂੰ ਹਿੰਸਾਤਮਕ ਪਾਤਰਾਂ ਤੇ ਹਿੰਸਾ ਦੇ ਘਿਨਾਉਣੇ ਢੰਗ ਤਰੀਕਿਆਂ ਤੱਕ ਸੀਮਤ ਕੀਤਾ ਜਾ ਰਿਹਾ ਹੈ। ਸਿੱਖਿਆ ਢਾਂਚਾ, ਸਮਾਜਿਕ ਸਰੋਕਾਰਾਂ ਦੀ ਥਾਂ ਨਿੱਜ ਨਾਲ ਜੋੜ ਰਿਹਾ ਹੈ। ਇਸਤੋਂ ਵੀ ਵਧਕੇ, ਭਾਰਤ ਦਾ ਸੰਘੀ ਲਾਣਾ ਸਕੂਲਾਂ ਦੀ ਆਪਣੀ ਇੱਕ ਵੱਡੀ ਚੇਨ ਰਾਹੀਂ ਮਾਸੂਮ ਵਿਦਿਆਰਥੀਆਂ ਦੇ ਮਨਾਂ ਵਿੱਚ ਫਿਰਕੂ ਜ਼ਹਿਰ ਭਰ ਰਿਹਾ ਹੈ। ਬਾਕੀ ਧਰਮਾਂ ਵਾਲੇ ਵੀ ਪਿੱਛੇ ਨਹੀਂ। ਇਸ ਵਿਦਿਅਕ ਢਾਂਚੇ ਵਿੱਚ ਇਹ ਉਮੀਦ ਨਹੀਂ ਰੱਖੀ ਜਾ ਸਕਦੀ ਕਿ ਬੱਚਿਆਂ ਦਾ ਸਿਹਤਮੰਦ ਸਰੀਰਕ, ਮਾਨਸਿਕ, ਭਾਵਨਾਤਮਕ, ਬੌਧਿਕ ਵਿਕਾਸ ਹੋਵੇਗਾ। ਵਿਦਿਅਕ ਢਾਂਚੇ ਦੀ ਤਬਦੀਲੀ, ਸਮੁੱਚੇ ਪ੍ਰਬੰਧ ਨਾਲ ਜੁੜੀ ਹੋਈ ਹੈ। ਲੋਕਪੱਖੀ ਸਮਾਨਤਾ ਵਾਲਾ ਪ੍ਰਬੰਧ ਸਾਡੀ ਅਣਸਰਦੀ ਲੋੜ ਹੈ। ਕੀ ਫਿਰ ਅਸੀਂ ਪ੍ਰਬੰਧ ਦੀ ਤਬਦੀਲੀ ਤੀਕ ਹੱਥਾਂ ਤੇ ਹੱਥ ਧਰਕੇ ਬੈਠ ਜਾਈਏ। ਨਹੀਂ, ਅੱਜ ਲੋੜ ਹੈ - ਲੋਕ ਪੱਖੀ ਸਾਹਿਤ, ਉਸਾਰੂ ਸੱਭਿਆਚਾਰ ਨੂੰ ਉਤਸ਼ਾਹਤ ਕਰਨ ਦੀ। ਖੁਸ਼ੀ ਦੇ ਮੌਕਿਆਂ ਤੇ, ਬਜਾਰੂ ਸੱਭਿਆਚਾਰ ਦੀ ਥਾਂ ਉਸਾਰੂ ਸੱਭਿਆਚਾਰ ਨੂੰ ਦੇਈਏ, ਬੇਮਕਸਦ ਤੋਹਫਿਆਂ ਦੀ ਥਾਂ ਚਿੰਤਨਸ਼ੀਲ ਪੁਸਤਕਾਂ ਨੂੰ ਦੇਈਏ। ਵਿਦਿਆਰਥੀਆਂ ਦੇ ਹੱਥਾਂ ਤੀਕ ਇਨ੍ਹਾਂ ਪੁਸਤਕਾਂ ਨੂੰ ਲੈ ਕੇ ਜਾਣਾ ਅਤਿ ਜਰੂਰੀ ਹੈ। ਸਾਡੇ ਇਹਨਾਂ ਯਤਨਾਂ ਨੇ ਹੀ ਲੋਕਪੱਖੀ ਸਮਾਜਕ ਤਬਦੀਲੀ ਦਾ ਅਧਾਰ ਬਨਣਾ ਹੈ।

# ਸ਼ਹੀਦ ਭਗਤ ਸਿੰਘ ਦੀ ਜੇਲ੍ਹ ਡਾਇਰੀ ਵਿੱਚੋਂ



ਸ਼ਹੀਦ ਭਗਤ ਸਿੰਘ ਦੀ ਜੇਲ੍ਹ ਨੋਟ ਬੁੱਕ ਜੋ ਉਹਨਾਂ ਦੀ ਸ਼ਹਾਦਤ ਤੋਂ 63 ਸਾਲਾਂ ਬਾਅਦ ਛਪੀ, ਇੱਕ ਦੁਰਲੱਭ ਦਸਤਾਵੇਜ਼ ਹੈ। ਜੇਲ੍ਹ ਵਿੱਚ ਰਹਿੰਦਿਆਂ ਉਹਨਾਂ ਨੇ ਜਿਹੜੀਆਂ ਵਿਸ਼ਵ ਪ੍ਰਸਿੱਧ ਚਿੰਤਕਾਂ ਦੀਆਂ ਪੁਸਤਕਾਂ ਦਾ ਅਧਿਐਨ ਕੀਤਾ, ਉਹਨਾਂ ਵਿੱਚ ਦਰਜ ਮਹੱਤਵਪੂਰਨ, ਮਨੁੱਖਤਾ ਪੱਖੀ ਵਿਚਾਰਣਯੋਗ ਗੰਭੀਰ ਨੁਕਤਿਆਂ ਨੂੰ ਭਗਤ ਸਿੰਘ ਨੇ ਆਪਣੀ ਇਸ ਜੇਲ੍ਹ ਨੋਟ ਬੁੱਕ ਵਿੱਚ ਦਰਜ ਕੀਤਾ। ਉਹ ਕਿੱਡੇ ਵੱਡੇ ਚਿੰਤਕ ਸਨ, ਕਿੰਨ੍ਹੀ ਗਹਿਰਾਈ ਵਿੱਚ ਅਧਿਐਨ ਕਰਦੇ ਸਨ, ਉਹਨਾਂ ਦੇ ਲਏ ਹੋਏ ਉਤਾਰਿਆਂ ਨੂੰ ਪੜ੍ਹ ਕੇ ਹੀ ਜਾਣਿਆ ਜਾ ਸਕਦਾ ਹੈ। ਇਸ ਜੇਲ੍ਹ ਡਾਇਰੀ ਵਿੱਚ ਦਰਜ ਹਨ – ਉਹਨਾਂ ਵੱਲੋਂ ਪੜ੍ਹੀਆਂ ਪੁਸਤਕਾਂ ਦੇ ਸੰਖੇਪ ਸਾਰਾਂਸ਼ ਅਤੇ ਹਵਾਲੇ। **23 ਮਾਰਚ 1931 ਦਾ ਦਿਨ, ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ ਸ਼ਹਾਦਤ ਦਾ ਦਿਨ ਹੈ।** ਆਓ ਇੰਨ੍ਹਾਂ ਮਹਾਨ ਸ਼ਹੀਦਾਂ ਦੇ ਵਿਚਾਰਾਂ ਨੂੰ ਜਾਨਣ ਲਈ ਇਸ ਜੇਲ੍ਹ ਡਾਇਰੀ ਵਿੱਚ ਦਰਜ਼ ਕੁੱਝ ਦਾਰਸ਼ਨਿਕ ਵਿਚਾਰਾਂ ਨੂੰ ਅਧਿਐਨ ਕਰਨ ਉਪਰੰਤ ਵਾਚੀਏ:

**ਦਿਮਾਗੀ ਗੁਲਾਮੀ** : "ਇੱਕ ਸੱਤਾ ਨੇ ਮਾਨਵ ਸਮਾਜ ਨੂੰ ਵੈਸਾ ਹੀ ਰਚਿਆ, ਜਿਹੋ ਜਿਹਾ ਅੱਜ ਉਹ ਹੈ, ਅਤੇ 'ਸ੍ਰੇਸਠਤਰ' ਤੇ 'ਸੱਤਾ' ਦੇ ਪ੍ਰਤੀ ਸਮਰਪਣ ਦੈਵੀ ਇੱਛਾ ਤੋਂ ਹੀ 'ਨਿਮਨਤਰ' ਵਰਗਾਂ ਉੱਤੇ ਲਾਗੂ ਕੀਤਾ ਗਿਆ ਹੈ। ਉਪਦੇਸ਼ਕ ਲੋਕੀ, ਉਪਦੇਸ਼ ਮੰਚ ਅਤੇ ਪ੍ਰੈਸ ਵੱਲੋਂ ਦਿੱਤੇ ਜਾਣ ਵਾਲੇ ਇਸ ਸੰਦੇਸ਼ ਨੇ ਆਦਮੀ ਦੇ ਦਿਮਾਗ ਨੂੰ ਸੰਮੋਹਤ ਕਰ ਰੱਖਿਆ ਹੈ ਅਤੇ ਇਹ ਸੋਸ਼ਣ ਦੇ ਸਭ ਤੋਂ ਮਜ਼ਬੂਤ ਸਤੰਭਾਂ ਵਿੱਚੋਂ ਇੱਕ ਹੈ।"

(ਔਰਿਜਿਨ ਆਫ ਦਾ ਫੈਮਿਲੀ, ਪ੍ਰਾਈਵੇਟ ਪ੍ਰਾਪਰਟੀ ਐਂਡ ਸਟੇਟ) ਪੰਨਾ 6 (3)*

**ਧਰਮ** : "ਧਰਮ ਦੇ ਪ੍ਰਤੀ ਮੇਰਾ ਆਪਣਾ ਦ੍ਰਿਸ਼ਟੀਕੋਣ ਉਹ ਹੀ ਹੈ ਜੋ ਲਿਉਕਰੇਤੀਅਸ ਦਾ ਹੈ। ਮੈਂ ਇਸਨੂੰ ਭੈਅ ਤੋਂ ਪੈਦਾ ਹੋਈ ਇੱਕ ਬਿਮਾਰੀ ਦੇ ਰੂਪ ਵਿੱਚ ਅਤੇ ਮਾਨਵ ਜਾਤੀ ਦੇ ਵਾਸਤੇ ਇੱਕ ਅਤਿਕਥਨਯੋਗ ਦੁੱਖ ਦੇ ਰੂਪ ਵਿੱਚ ਮੰਨਦਾ ਹਾਂ।"

–ਬਰਟਰੇਂਡ ਰੱਸਲ (ਮਹਾਨ ਗਣਿਤ ਸ਼ਾਸਤਰੀ ਅਤੇ ਦਾਰਸ਼ਨਿਕ)–ਪੰਨਾ 11 (8)

**ਨੈਤਿਕਤਾ** : "ਨੈਤਿਕਤਾ ਅਤੇ ਧਰਮ ਉਸ ਵਿਅਕਤੀ ਦੇ ਵਾਸਤੇ ਮਹਿਜ ਸ਼ਬਦ ਮਾਤਰ ਹਨ ਜੋ ਰੋਟੀ–ਰੋਜ਼ੀ ਦਾ ਜੁਗਾੜ ਕਰਨ ਦੇ ਲਈ ਗੰਦੇ ਨਾਲੇ ਵਿੱਚੋਂ ਮੱਛੀ ਮਾਰਦਾ ਹੈ, ਅਤੇ ਪਾਲੇ ਦੀ ਰਾਤ ਵਿੱਚ ਕੜਾਕੇ ਦੀ ਸੀਤ ਲਹਿਰ ਤੋਂ ਬਚਣ ਦੇ ਲਈ ਸੜਕਾਂ ਉੱਤੇ ਢੋਲਾਂ ਦੇ ਪਿੱਛੇ ਪਨਾਹ ਲੈਂਦਾ ਹੈ।"

–ਹੋਰੇਸ ਗ੍ਰੀਲੇ (ਅਮਰੀਕੀ ਪੱਤਰਕਾਰ ਅਤੇ ਰਾਜਨੀਤੀਵਾਨ) –ਪੰਨਾ 18 (15)

**ਮੁਕਤ ਚਿੰਤਨ** : "ਜੇ ਕੋਈ ਅਜਿਹੀ ਚੀਜ ਹੋਵੇ ਜੋ ਸੁਤੰਤਰ ਚਿੰਤਨ ਨੂੰ ਬਰਦਾਸ਼ਤ ਨਾ ਕਰ ਸਕੇ, ਤਾਂ ਉਹ ਜਾਏ ਢੱਠੇ ਖੂਹ ਵਿੱਚ।"

–ਵਿੰਡੇਲ ਫਿਲਿਪ (ਪ੍ਰਸਿੱਧ ਰੂਸੀ ਸਰਵਹਾਰਾ ਇਨਕਲਾਬੀ ਲੇਖਕ)–ਪੰਨਾ 21 (18)

**ਖ਼ੁਦਾਈ ਅੱਤਿਆਚਾਰੀ** : "ਇੱਕ ਜ਼ਾਲਮ ਸ਼ਾਸਕ ਦੇ ਵਾਸਤੇ ਜਰੂਰੀ ਹੈ ਕਿ ਉਹ ਜ਼ਾਹਿਰਾ ਤੌਰ ਤੇ ਧਰਮ ਵਿੱਚ ਅਸਾਧਾਰਣ ਆਸਥਾ ਵਿਖਾਵੇ। ਲੋਕੀਂ ਇੱਕ ਅਜਿਹੇ ਸ਼ਾਸਕ ਦੇ ਦੁਰਵਿਵਹਾਰ ਦੇ ਪ੍ਰਤੀ ਘੱਟ ਸੁਚੇਤ ਹੁੰਦੇ ਹਨ, ਜਿਸਨੂੰ ਉਹ ਰੱਬ ਤੋਂ ਡਰਨ ਵਾਲਾ ਅਤੇ ਪਵਿੱਤਰ ਮੰਨਦੇ ਹਨ, ਦੂਜੇ ਉਹ ਸੌਖਿਆਂ ਉਸਦੇ ਵਿਰੋਧ ਵਿੱਚ ਨਹੀਂ ਉੱਠਦੇ, ਕਿਉਂਕਿ ਉਹਨਾਂ ਨੂੰ ਵਿਸ਼ਵਾਸ ਰਹਿੰਦਾ ਹੈ ਕਿ ਦੇਵਤੇ ਵੀ ਸ਼ਾਸਕ (ਰਾਜੇ) ਦੇ ਨਾਲ ਹਨ।

(ਪੰਨੇ ਦਾ ਕੋਨਾ ਫਟਿਆ ਹੋਣ ਕਾਰਣ ਸ੍ਰੋਤ ਦਰਜ ਨਹੀਂ) – ਪੰਨਾ 28 (25)

**ਧਰਮ ਦੇ ਬਾਰੇ ਕਾਰਲ ਮਾਰਕਸ ਦਾ ਦ੍ਰਿਸ਼ਟੀਕੋਣ** : ਮਨੁੱਖ ਧਰਮ ਨੂੰ ਬਣਾਉਂਦਾ ਹੈ, ਧਰਮ ਮਨੁੱਖ ਨੂੰ ਨਹੀਂ ਬਣਾਉਂਦਾ। ਧਰਮ ਵਾਸਤਵ ਵਿੱਚ ਮਨੁੱਖ ਦੀ ਹੀ ਸਵੈ–ਚੇਤਨਾ ਅਤੇ ਸਵੈ–ਭਾਵਨਾ ਹੈ, ਜਿਸਨੇ ਜਾਂ ਤਾਂ ਅਜੇ ਤੱਕ ਆਪਣੇ ਆਪ ਨੂੰ ਸਮਝਿਆ ਹੀ ਨਹੀਂ ਹੈ, ਜਾਂ (ਜੇ ਆਪਣੇ ਆਪ ਨੂੰ ਸਮਝ ਵੀ ਲਿਆ ਹੈ ਤਾਂ) ਆਪਣੇ ਆਪ ਨੂੰ ਫਿਰ ਤੋਂ ਗੰਵਾ ਲਿਆ ਹੈ। ਮਨੁੱਖ ਦੀ ਦੁਨੀਆਂ ਮਨੁੱਖਾਂ, ਰਾਜ, ਸਮਾਜ ਦੀ ਦੁਨੀਆਂ ਹੈ।

ਇਹ ਰਾਜ, ਇਹ ਸਮਾਜ ਧਰਮ ਪੈਦਾ ਕਰਦਾ ਹੈ, ਇੱਕ ਉਲਟੀ ਸੰਸਾਰ ਚੇਤਨਾ ਪੈਦਾ ਕਰਦਾ ਹੈ ਕਿਉਂਕਿ ਇਹ ਖੁਦ ਇੱਕ ਉਲਟੀ ਦੁਨੀਆਂ ਹੈ।

ਲੋਕੀ ਵਾਸਤਵ ਵਿੱਚ ਉਦੋਂ ਤੱਕ ਸੁਖੀ ਨਹੀਂ ਹੋ ਸਕਦੇ ਜਦੋਂ ਤੱਕ ਕਿ ਉਹ ਧਰਮ ਦਾ ਫਸਤਾ ਵੱਢ ਕੇ ਇਸਦੇ ਮਿੱਥਿਆ ਸੁੱਖ ਤੋਂ ਛੁਟਕਾਰਾ ਨਹੀਂ ਪਾ ਲੈਂਦੇ। ਇਹ ਉਮੀਦ ਕਿ ਲੋਕ ਇਸ ਮ੍ਰਿਗਤ੍ਰਿਸ਼ਨਾ ਤੋਂ ਆਪਣੇ ਆਪ ਨੂੰ ਖ਼ੁਦ ਆਪਣੀ ਹੀ ਹਾਲਤ ਦੇ ਖਾਤਿਰ ਮੁਕਤ ਕਰਨ, ਇਹ ਉਮੀਦ ਹੈ ਕਿ ਉਹ ਉਸ ਹਾਲਤ ਦਾ ਤਿਆਗ ਕਰਨ ਜਿਸਨੂੰ ਇਸ ਮ੍ਰਿਗ ਤ੍ਰਿਸ਼ਨਾ ਦੀ ਜਰੂਰਤ ਹੁੰਦੀ ਹੈ।

–ਪੰਨਾ 40 (37)

**ਜੀਵਨ ਦਾ ਉਦੇਸ਼** : "ਜੀਵਨ ਦਾ ਉਦੇਸ਼ ਮਨ ਨੂੰ ਨਿਯੰਤਰਿਤ (ਕੰਟਰੋਲ) ਕਰਨਾ ਨਹੀਂ ਬਲਕਿ ਉਸਦਾ ਸੁਸੰਗਤ ਵਿਕਾਸ ਕਰਨਾ ਹੈ, ਮਰਨ ਦੇ ਬਾਅਦ ਮੁਕਤੀ ਪ੍ਰਾਪਤ ਕਰਨਾ ਨਹੀਂ, ਬਲਕਿ ਇਸ ਸੰਸਾਰ ਵਿੱਚ ਹੀ ਉਸਦਾ ਸਭ ਤੋਂ ਵਧੀਆ ਇਸਤੇਮਾਲ ਕਰਨਾ ਹੈ, ਕੇਵਲ ਧਿਆਨ ਵਿੱਚ ਹੀ ਨਹੀਂ, ਬਲਕਿ ਰੋਜ਼ਾਨਾ ਜੀਵਨ ਦੇ ਯਥਾਰਥ ਅਨੁਭਵ ਵਿੱਚ ਵੀ ਸੱਚ, ਸ਼ਿਵ ਅਤੇ ਸੁੰਦਰ ਦਾ ਰੂਬਰੂ ਕਰਨਾ ਹੈ, ਸਮਾਜਕ ਉੱਨਤੀ ਕੁੱਝ ਕੁ ਦੀ ਉਨਤੀ ਉੱਪਰ ਨਹੀਂ, ਬਲਕਿ ਬਹੁਤਿਆਂ ਦੀ ਸਮਰਿੱਧੀ ਉੱਪਰ ਨਿਰਭਰ ਕਰਦੀ ਹੈ। ਲੋਕਤੰਤਰ ਜਾਂ ਸਰਵਭੌਮਿਕ ਭਰੱਪਣ, ਸਿਰਫ਼ ਤਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਜਦੋਂ ਸਮਾਜਕ, ਰਾਜਨੀਤਕ ਅਤੇ ਉਦਯੋਗਿਕ ਜੀਵਨ ਵਿੱਚ ਮੌਕਿਆਂ ਦੀ ਸਮਾਨਤਾ ਹੋਵੇ।"

(ਸ੍ਰੋਤ: ਅਗਿਆਤ)–ਪੰਨਾ 124 (97)

**ਧਰਮ ਅਤੇ ਸਮਾਜਵਾਦ** : "ਸਾਰੇ ਦੇ ਸਾਰੇ ਵਿਚਾਰਵਾਦੀ ਚਿੰਤਨ ਅੰਤ ਨੂੰ ਇੱਕ ਨਾਇਕ ਕਿਸਮ ਦੀ ਦੈਵੀਅਤਾ ਦੀ ਅਵਧਾਰਨਾ ਉੱਪਰ ਹੀ ਜਾ ਪਹੁੰਚਦੇ ਹਨ, ਅਤੇ ਇਸ ਵਾਸਤੇ, ਮਾਰਕਸਵਾਦੀਆਂ ਦੀ ਨਜ਼ਰ ਵਿੱਚ, ਉਹ ਸ਼ੁੱਧ ਬਕਵਾਸ ਹਨ। ਇੱਥੋਂ ਤੱਕ ਕੇ ਹੇਗੇਲ (ਜਰਮਨ ਦਾਰਸ਼ਨਿਕ) ਨੂੰ ਵੀ ਇਸ ਦੁਨੀਆਂ ਉੱਤੇ ਸ਼ਾਸਨ ਕਰਨ ਵਾਲੀ ਹਰ ਇੱਕ ਅੱਛੀ ਅਤੇ ਤਰਕਸੰਗਤ ਚੀਜ ਦਾ ਠੋਸ ਰੂਪ ਈਸ਼ਵਰ ਵਿੱਚ ਹੀ ਵਿਖਾਈ ਦਿੰਦਾ ਹੈ, ਵਿਚਾਰਵਾਦੀ ਸਿਧਾਂਤ ਹਰ ਇੱਕ ਚੀਜ਼ ਨੂੰ ਜਬਰਦਸਤੀ ਇਸ 'ਬਦਕਿਸਮਤ' ਧੌਲੀ ਦਾੜ੍ਹੀ ਵਾਲੇ ਦੇ ਮੋਢਿਆਂ ਤੇ ਸੁੱਟ ਦਿੰਦਾ ਹੈ, ਜੋ ਉਸਦੇ ਭਗਤਾਂ ਦੀਆਂ ਸਿੱਖਿਆਵਾਂ ਦੇ ਅਨੁਸਾਰ, ਪੂਰਣ ਹੈ, ਅਤੇ ਜਿਸਨੇ ਆਦਮ ਦੇ ਇਲਾਵਾ ਪਿੱਸੂਆਂ, ਵੇਸ਼ਵਾਵਾਂ, ਕਾਤਿਲਾਂ, ਕੋਹੜੀਆਂ, ਭੁੱਖ, ਦੁੱਖ, ਪਲੇਗ, ਵੋਦਕਾ ਦੀ ਸ੍ਰਿਸ਼ਟੀ ਕੀਤੀ ਹੈ ਤਾਂ ਕਿ ਉਹਨਾਂ ਪਾਪੀਆਂ ਨੂੰ ਸਜ਼ਾ ਦੇ ਸਕੇ ਜਿਹਨਾਂ ਨੂੰ ਉਸਨੇ ਖ਼ੁਦ ਹੀ ਪੈਦਾ ਕੀਤਾ ਅਤੇ ਜੋ ਖੁਦ ਉਸਦੀ ਮਰਜ਼ੀ ਨਾਲ ਪਾਪ ਕਰਦੇ ਹਨ। ਵਿਗਿਆਨਕ ਦ੍ਰਿਸ਼ਟੀਕੋਣ ਤੋਂ, ਇਹ ਸਿਧਾਂਤ ਬੇਹਿਯਾਤ ਹੀ ਸਿੱਧ ਹੁੰਦਾ ਹੈ। ਇਸ ਦੁਨੀਆਂ ਦੀਆਂ ਸਾਰੀਆਂ ਪਰੀਘਟਨਾਵਾਂ ਦੀ ਇੱਕ ਮਾਤਰ ਵਿਗਿਆਨਕ ਵਿਆਖਿਆ ਤਾਂ ਪੂਰਨ ਭੌਤਿਕਵਾਦ ਹੀ ਦਿੰਦਾ ਹੈ।"

–ਬੁਖਾਰਿਨ (ਰੂਸੀ ਸਮਾਜਕ ਜਨਵਾਦੀ ਮਜ਼ਦੂਰ ਪਾਰਟੀ ਦਾ ਆਗੂ) –ਪੰਨਾ 192 (197)

* ਨੋਟਬੁੱਕ ਦੀ ਪੰਨਾ ਸੰਖਿਆ ਟਾਈਟਲ ਪੇਜ਼ ਤੋਂ ਗਿਣੀ ਗਈ ਹੈ। ਬਰੈਕਟਾਂ ਵਿੱਚ ਦਿੱਤੀ ਗਈ ਸੰਖਿਆ ਉਹਨਾਂ ਪੰਨਿਆਂ ਦੀ ਹੈ ਜਿਹਨਾਂ ਉੱਪਰ ਲਿਖਿਆ ਗਿਆ ਹੈ। ਉਦਾਹਰਣ ਦੇ ਵਾਸਤੇ ਪੰਨਾ ਸੰਖਿਆ 2(2) ਦੇ ਬਾਅਦ ਤਿੰਨ ਪੰਨੇ ਸਾਫ ਹਨ ਅਤੇ ਅਗਲੀ ਲਿਖਤ ਪੰਨਾ ਸੰਖਿਆ 6(3) ਉੱਪਰ ਹੈ। ਨੋਟ ਬੁੱਕ ਅੰਦਰ ਵਿੱਚ-ਵਿੱਚ ਕੁੱਝ ਪੰਨੇ ਨਹੀਂ ਹਨ ਅਤੇ ਕਈ ਸਫ਼ੇ ਖਾਲੀ ਛੱਡੇ ਹੋਏ ਹਨ। ਕੁੱਲ 145 ਸਫਿਆਂ ਉੱਪਰ ਭਗਤ ਸਿੰਘ ਨੇ ਨੋਟਸ ਲਿਖੇ ਹਨ। (ਅਦਾਰਾ)

## ਗਣਿਤ ਦਾ ਇੱਕ ਪ੍ਰਸ਼ਨ

ਕਿਸੇ ਧਾਰਮਿਕ ਥਾਂ ਦੇ ਵਿਵਾਦ ਵਿੱਚ
3000 ਲੋਕ ਬੰਬ ਨਾਲ
2000 ਗੋਲੀ ਨਾਲ
1000 ਚਾਕੂ ਨਾਲ
ਅਤੇ 500 ਫੂਕ ਕੇ
ਮਾਰ ਦਿੱਤੇ ਜਾਂਦੇ ਹਨ
400 ਔਰਤਾਂ ਦੀ
ਇੱਜਤ ਲੁੱਟੀ ਜਾਂਦੀ ਹੈ
ਅਤੇ 300 ਨਵ ਜਨਮਿਆਂ ਨੂੰ
ਬਲੀ ਦਾ ਬੱਕਰਾ ਬਣਾਇਆ ਜਾਂਦਾ ਹੈ
ਧਰਮ ਵਿੱਚ ਸਹਿਨਸ਼ੀਲਤਾ ਦਾ
ਪ੍ਰਤੀਸ਼ਤ ਪਤਾ ਕਰੋ



(ਅਨੁਵਾਦ 'ਚੋਂ)

# ਔਰਤ ਦੀ ਮੁਕਤੀ



ਹੇਮ ਰਾਜ ਸਟੈਨੋ

ਅੱਜ-ਕੱਲ ਔਰਤਾਂ 'ਤੇ ਹੁੰਦੇ ਜ਼ੁਲਮਾਂ 'ਤੇ ਅਖ਼ਬਾਰਾਂ, ਟੈਲੀਵੀਜ਼ਨ ਦੇ ਚੈਨਲਾਂ, ਸੈਮੀਨਾਰਾਂ, ਔਰਤਾਂ ਦੇ ਇਕੱਠਾਂ ਅੰਦਰ ਵੱਡੀ ਵੱਧਰ 'ਤੇ ਚਰਚਾ ਹੁੰਦੀ ਰਹਿੰਦੀ ਹੈ। ਇਨ੍ਹਾਂ ਵਿੱਚ ਜਿੱਥੇ ਔਰਤਾਂ 'ਤੇ ਹੋ ਰਹੇ ਤਰ੍ਹਾਂ ਤਰ੍ਹਾਂ ਦੇ ਜ਼ੁਲ਼ਮਾਂ ਦੀਆਂ ਘਟਨਾਵਾਂ ਦੇ ਵੇਰਵੇ ਪ੍ਰਕਾਸ਼ਿਤ ਤੇ ਨਸ਼ਰ ਕੀਤੇ ਜਾਂਦੇ ਹਨ, ਉੱਥੇ ਔਰਤ ਦੇ ਸਵੈ-ਮਾਣ, ਔਰਤ ਦੇ ਹੱਕ ਅਤੇ ਔਰਤ ਦੀ ਮੁਕਤੀ ਦੀ ਗੱਲ ਵੀ ਅਕਸਰ ਹੁੰਦੀ ਰਹਿੰਦੀ ਹੈ। ਹਥਲੀ ਲਿਖਤ ਵਿੱਚ ਅਸੀਂ ਵੱਖੋ-ਵੱਖਰੇ ਨੁਕਤਿਆਂ 'ਤੇ ਗੱਲ ਕਰਦੇ ਹੋਏ ਇਹ ਨੁਕਤਾ-ਨਜ਼ਰ ਪੇਸ਼ ਕਰਾਂਗੇ ਕਿ ਸਹੀ ਮਾਅਨਿਆਂ ਵਿੱਚ ਔਰਤ ਦੀ ਮੁਕਤੀ ਕਿਵੇਂ ਹੋ ਸਕੇਗੀ।

ਪਹਿਲਾਂ ਇੱਥੇ ਇਸ ਸਵਾਲ ਨੂੰ ਸੰਬੋਧਨ ਹੁੰਦੇ ਹਾਂ ਕਿ ਔਰਤ 'ਤੇ ਇਹ ਸਾਰਾ ਕੁੱਝ ਕੀ ਹੁਣੇ-ਹੁਣੇ ਵਾਪਰਨਾ ਸ਼ੁਰੂ ਹੋਇਆ ਹੈ? ਇਹ ਸਵਾਲ ਨੂੰ ਵਿਚਾਰਨਾ ਇਸ ਲਈ ਜ਼ਰੂਰੀ ਹੈ ਕਿਉਂਕਿ ਕਈ ਹਲਕਿਆਂ ਵੱਲੋਂ ਇਹ ਪ੍ਰਚਾਰਿਆ ਜਾਂਦਾ ਹੈ ਕਿ 'ਜੀ ਕਲਯੁੱਗ ਆ ਗਿਆ ਹੈ, ਤਾਂਹੀਓਂ ਔਰਤ 'ਤੇ ਤਰ੍ਹਾਂ ਤਰ੍ਹਾਂ ਦੇ ਜ਼ੁਲਮ ਹੋ ਰਹੇ ਹਨ।' ਭਾਵ ਅੱਜ ਦੇ ਯੁੱਗ ਨੇ ਔਰਤ ਦੀ ਇਹ ਹਾਲਤ ਬਣਾ ਦਿੱਤੀ ਹੈ। ਇਸਦਾ ਸਿੱਧਾ ਤੇ ਸਪੱਸ਼ਟ ਅਰਥ ਇਹ ਬਣ ਜਾਂਦਾ ਹੈ ਕਿ ਪ੍ਰਾਚੀਨ ਸਮਿਆਂ ਵਿੱਚ ਔਰਤ ਦੀ ਹਾਲਤ ਬਹੁਤ ਵਧੀਆ ਸੀ। ਇਸੇ ਤੋਂ ਇਹ ਸਿੱਟਾ ਨਿਕਲ ਆਉਂਦਾ ਹੈ ਕਿ ਪ੍ਰਾਚੀਨ ਕਦਰਾਂ-ਕੀਮਤਾਂ ਨੂੰ ਮੁੜ ਕੇ ਬਹਾਲ ਕੀਤਾ ਜਾਵੇ। ਆਓ ਦੇਖੀਏ ਕਿ ਕੀ ਪ੍ਰਾਚੀਨ ਸਮਿਆਂ ਅੰਦਰ ਔਰਤ ਦੀ ਹਾਲਤ ਵਧੀਆ ਸੀ?

ਅੱਜ ਤੋਂ ਸੱਤ-ਅੱਠ ਹਜ਼ਾਰ ਸਾਲ ਪਹਿਲਾਂ ਮਨੂੰ ਨੇ ਇੱਕ ਅਚਾਰ-ਸਹਿੰਤਾ ਲਿਖੀ, ਜਿਸਨੂੰ ਮਨੂੰ-ਸਮ੍ਰਿਤੀ ਕਿਹਾ ਜਾਂਦਾ ਹੈ ਅਤੇ ਜਿਸਨੂੰ ਅੱਜ ਦੇ ਹਿੰਦੂਤਵੀ ਮੰਨਦੇ ਵੀ ਹਨ ਅਤੇ ਲਾਗੂ ਕਰਨ ਦੀ ਤਾਕ ਵਿੱਚ ਵੀ ਹਨ। ਇਸ ਅਚਾਰ-ਸਹਿੰਤਾ ਵਿੱਚ ਲਿਖਿਆ ਗਿਆ ਹੈ:

"ਪਤੀਵਰਤਾ ਨਾਰੀ ਨੂੰ ਚਰਿੱਤਰਹੀਨ, ਕਾਮੀ ਅਤੇ ਗੁਣਾਂ ਤੋਂ ਰਹਿਤ ਪਤੀ ਦੀ ਭੀ ਸੇਵਾ ਕਰਨੀ ਚਾਹੀਦੀ ਹੈ। ਉਸਨੂੰ ਆਪਣੇ ਪਤੀ ਨੂੰ ਦੇਵਤਾ ਦੇ ਸਮਾਨ ਮੰਨਦਾ ਚਾਹੀਦਾ ਹੈ।"

"ਇਸਤਰੀ 'ਤੇ ਨਿਯੰਤਰਣ ਰੱਖਣਾ ਸਾਰੇ ਵਰਣਾਂ ਦੇ ਉੱਤਮ ਧਰਮ ਦੇ ਰੂਪ ਵਜੋਂ ਦੇਖਿਆ ਜਾਂਦਾ ਹੈ।..."

"ਸ਼ਰਾਬ ਪੀਣਾ" ਅਤੇ ਇਸ ਤਰ੍ਹਾਂ ਦੇ ਹੋਰ "ਛੇ ਦੋਸ਼ ਇਸਤਰੀਆਂ ਨੂੰ ਦੂਸ਼ਿਤ ਕਰ ਦਿੰਦੇ ਹਨ।" "ਅਜਿਹਾ ਕਰਨ ਵਾਲੀਆਂ ਇਸਤਰੀਆਂ ਪੁਰਸ਼ ਦੇ ਰੂਪ ਜਾਂ ਉਮਰ ਦਾ ਕੋਈ ਵਿਚਾਰ ਨਹੀਂ ਕਰਦੀਆਂ। ਇਨ੍ਹਾਂ ਨੂੰ ਤਾਂ ਕੇਵਲ ਪੁਰਸ਼ ਦੇ ਪੁਰਸ਼ ਹੋਣ ਨਾਲ ਹੀ ਮਤਲਬ ਹੈ ਅਤੇ ਉਹ ਕਿਸੇ ਵੀ ਪੁਰਸ਼ ਦੇ ਸਾਹਮਣੇ ਸੰਭੋਗ ਲਈ ਹਾਜ਼ਰ ਹੋ ਜਾਂਦੀਆਂ ਹਨ।"

"ਇਸਤਰੀਆਂ ਚੂੰਕਿ ਸੁਭਾਅ ਤੋਂ ਹੀ ਪਰਾਏ ਪੁਰਸ਼ਾਂ 'ਤੇ ਰੀਝਨੇ ਵਾਲੀਆਂ, ਚੰਚਲ ਅਤੇ ਅਸਥਿਰ ਅਨੁਰਾਗ ਵਾਲੀਆਂ ਹੁੰਦੀਆਂ ਹਨ ਇਸ ਲਈ ਕੋਸ਼ਿਸ਼ਾਂ ਨਾਲ ਰੱਖਸ਼ਿਤ ਹੋਣ 'ਤੇ ਭੀ ਉਹ ਪਤੀ ਨੂੰ ਧੋਖਾ ਦੇ ਦਿੰਦੀਆਂ ਹਨ।"

"ਇਸਤਰੀ ਨੂੰ ਖੇਤਰ ਰੂਪ ਅਤੇ ਪੁਰਸ਼ ਨੂੰ ਬੀਜ-ਰੂਪ ਸਮਝਿਆ ਜਾਂਦਾ ਹੈ। ਖੇਤਰ ਅਤੇ ਬੀਜ ਦੇ ਮੇਲ ਨਾਲ ਹੀ ਸਭ ਦੇਹਧਾਰੀਆਂ ਦੀ ਉਤਪਤੀ ਸੰਭਵ ਹੁੰਦੀ ਹੈ।"

"ਬੀਜ ਅਤੇ ਖੇਤਰ 'ਚੋਂ ਬੀਜ ਨੂੰ ਹੀ ਸ਼੍ਰੇਸ਼ਟ ਕਿਹਾ ਗਿਆ ਹੈ ਕਿਉਂਕਿ ਸਾਰੇ ਜੀਵਾਂ ਦੇ ਜਨਮ ਨੂੰ ਬੀਜ ਦੇ ਲੱਛਣਾਂ ਦੇ ਅਨੁਰੂਪ ਹੀ ਦੇਖਿਆ ਜਾਂਦਾ ਹੈ।"

ਇਸਤੋਂ ਇਲਾਵਾ ਮਨੂੰ ਸਮਿਰਤੀ ਵਿੱਚ ਇਹ ਵੀ ਦਰਜ ਹੈ ਕਿ ਇਸਤਰੀ ਨੂੰ ਸੁਤੰਤਰਤਾ ਨਹੀਂ ਦੇਣੀ ਚਾਹੀਦੀ।

ਇਸਤੋਂ ਬਾਅਦ ਲਗਭਗ 2700 ਸਾਲ ਪਹਿਲਾਂ ਚਾਣਕੀਯ ਨੇ ਅਰਥ-ਸ਼ਾਸਤਰ ਲਿਖਿਆ ਜਿਸ ਵਿੱਚ ਉਨ੍ਹਾਂ ਨੇ ਲਿਖਿਆ: "...ਜੇਕਰ ਕੋਈ ਗਣਿਕਾ(ਨੱਚਣ-ਗਾਉਣ ਅਤੇ ਦੇਹ ਵਪਾਰ ਵਾਲੀ ਔਰਤ-ਮੇਰੇ ਵੱਲੋਂ) ਰਾਜ-ਆਗਿਆ(ਹੁਕਮ) ਦੇ ਬਾਵਜੂਦ ਕਿਸੇ ਪੁਰਸ਼ ਨਾਲ ਸਰੀਰਕ ਸਬੰਧ ਸਥਾਪਿਤ ਨਾ ਕਰੇ ਤਾਂ ਉਸਨੂੰ ਇੱਕ ਹਜ਼ਾਰ ਕੋੜੇ ਮਾਰੇ ਜਾਣ ..."

ਉਪਰੋਕਤ ਹਵਾਲਿਆਂ ਤੋਂ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਪ੍ਰਚੀਨ ਸਮਿਆਂ ਵਿੱਚ ਔਰਤ ਨੂੰ ਬੇਵਫਾ, ਸਿਰਫ ਸੰਤਾਨ ਉਤਪੰਨ ਕਰਨ ਵਾਲੀ ਧਰਤੀ ਅਤੇ ਉਹ ਵੀ ਮਰਦ ਦੇ ਵੀਰਜ

ਤੋਂ ਨੀਵੇਂ ਦਰਜੇ ਦੀ, ਸਦਾ-ਸਦਾ ਲਈ ਮਰਦ ਦੇ ਅਧੀਨ ਰੱਖਣ ਵਾਲੀ, ਗਣਿਕਾ ਔਰਤ ਨੂੰ ਰਾਜ-ਆਗਿਆ ਅਨੁਸਾਰ ਕਿਸੇ ਮਰਦ ਨਾਲ ਸੰਭੋਗ ਕਰਨ ਲਈ ਮਜ਼ਬੂਰ ਕਰ ਦੇਣ ਨੂੰ ਠੀਕ ਦਰਸਾਇਆ ਗਿਆ ਹੈ। ਇਸ ਵਿੱਚ ਕਿਤੇ ਵੀ ਔਰਤ ਅਤੇ ਮਰਦ ਦੇ ਬਰਾਬਰਤਾ ਦੀ ਹਵਾ-ਪਿਆਜੀ ਜਿਹੀ ਝਲਕ ਵੀ ਦਿਖਾਈ ਨਹੀਂ ਦਿੰਦੀ। ਸੋ ਔਰਤ ਦੀ ਦੁਰਦਸ਼ਾ ਨੂੰ ਕਲਯੁੱਗ (ਭਾਵੇਂ ਇਸ ਤਰ੍ਹਾਂ ਦੇ ਯੁੱਗ ਦੀ ਪੇਸ਼ਕਾਰੀ ਨੂੰ ਅਸੀਂ ਨਹੀਂ ਮੰਨਦੇ) ਦੀ ਦੇਣ ਕਹਿਕੇ ਪ੍ਰਾਚੀਨ ਸਮਿਆਂ 'ਚ ਔਰਤ ਦੀ ਹਾਲਤ ਨੂੰ ਸਲਾਹੁਣਾ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੈ। ਸਗੋ ਉਪਰੋਕਤ ਹਵਾਲੇ ਇਹ ਸਾਬਤ ਕਰ ਦਿੰਦੇ ਹਨ ਕਿ ਔਰਤ 'ਤੇ ਪ੍ਰਾਚੀਨ ਕਾਲ 'ਚ ਜ਼ਬਰੋ-ਜ਼ੁਲਮ ਹੁੰਦਾ ਰਿਹਾ ਹੈ। ਇਸ ਲਈ ਪ੍ਰਾਚੀਨ ਕਾਲ ਵਾਲੀਆਂ ਕਦਰਾਂ-ਕੀਮਤਾਂ ਸਥਾਪਤ ਕਰਕੇ ਔਰਤ ਦੀ ਬਰਾਬਰੀ ਦਾ ਭਰਮ ਪੈਦਾ ਕਰਨਾ, ਅਸਲ ਵਿੱਚ ਔਰਤ ਨੂੰ ਸਦਾ-ਸਦਾ ਲਈ ਮਰਦ ਦੀ ਗੁਲਾਮ ਬਣਾਈ ਰੱਖਣ ਦਾ ਗੁੱਝਾ, ਕੋਝਾ ਅਤੇ ਘਿਣਾਉਣਾ ਮੰਤਵ ਬਣ ਜਾਂਦਾ ਹੈ।

ਔਰਤ ਦੀ ਮੁਕਤੀ ਲਈ ਨਾਰੀਵਾਦੀਆਂ ਵੱਲੋਂ ਇੱਕ ਭਰਮਾਊ ਅਤੇ ਭਟਕਾਊ ਤਰਕ ਦਿੱਤਾ ਜਾਂਦਾ ਹੈ "ਕਿਉਂ ਜੋ ਪਤਨੀ ਘਰ ਦੇ ਸਾਰੇ ਘਰੇਲੂ ਕੰਮ ਕਰਦੀ ਹੈ, ਇਸ ਲਈ ਪਤੀ ਨੂੰ ਆਪਣੀ ਪਤਨੀ ਨੂੰ 'ਉਜਰਤ' ਦੇਣੀ ਚਾਹੀਦੀ ਹੈ। ਉਸਨੂੰ ਹਿਸਾਬ ਲਗਾਉਣਾ ਚਹੀਦਾ ਹੈ ਅਤੇ ਰਸੋਈ ਦੇ ਕੰਮ, ਬੱਚਿਆਂ ਦੀ ਦੇਖਭਾਲ ਅਤੇ ਹੋਰ ਸਾਰੇ ਕੰਮਾਂ ਲਈ ਉਜਰਤ ਦੇਣੀ ਚਾਹੀਦੀ ਹੈ ਜਾਂ ਫੇਰ ਸਰਕਾਰ ਨੂੰ ਗ੍ਰਹਿਣੀਆਂ ਲਈ ਉਜਰਤ ਦੇਣੀ ਚਾਹੀਦੀ ਹੈ।" ਇਹ ਨਾਹਰੇ ਨੂੰ ਜੈਂਡਰ ਨਾਹਰਾ ਕਿਹਾ ਜਾਂਦਾ ਹੈ। ਹੁਣ ਇਸਨੂੰ ਵਿਚਾਰਦੇ ਹਾਂ।

ਮੰਨ ਲਓ ਔਰਤ ਇੱਕ ਗ੍ਰਹਿ (ਘਰ) ਦੀ ਗ੍ਰਹਿਣੀ ਹੈ ਅਤੇ ਉਹ ਘਰ ਵਿੱਚ ਹੀ ਕੰਮ ਕਰਦੀ ਹੈ। ਉਸਨੂੰ ਉਸਦਾ ਪਤੀ ਜਾਂ ਸਰਕਾਰ ਕੰਮ ਦੀ ਉਜਰਤ ਦੇਣ ਲੱਗ ਜਾਂਦੀ ਹੈ ਤਾਂ ਵੀ ਇਸ ਹਾਲਤ ਵਿੱਚ ਔਰਤ ਮੁਕਤ ਕਿਵੇਂ ਹੋ ਗਈ? ਉਹ ਤਾਂ ਗ੍ਰਹਿ (ਘਰ) 'ਚ ਹੀ ਬੰਦ ਰਹੇਗੀ। ਉਹ ਤਾਂ ਆਪਣੇ ਪਤੀ ਜਾਂ ਸਰਕਾਰ ਦੇ ਰਹਿਮੋ-ਕਰਮ 'ਤੇ ਜੀਵਨ ਜਿਉਣ ਜੋਗਰੀ ਰਹੇਗੀ। ਇਸ ਤਰ੍ਹਾਂ ਨਾਲ ਔਰਤ ਨੂੰ ਮਰਦ ਬਰਾਬਰ ਬਾਹਰਲਾ (ਮਾਨਸਿਕ ਜਾਂ ਸਰੀਰਕ) ਕੰਮ ਕਰਨ ਦੀ ਆਜ਼ਾਦੀ ਕਿਵੇਂ ਮਿਲ ਗਈ? ਗ੍ਰਹਿਣੀ ਦਾ ਕੰਮ ਘਰ ਵਿੱਚ ਅਤੇ ਮਰਦ ਦਾ ਕੰਮ ਬਾਹਰਲਾ, ਇਹ ਬਰਾਬਰੀ ਕਿਵੇਂ ਬਣੀ? ਕਿਵੇਂ ਵੀ ਨਹੀਂ। ਬਰਾਬਰ ਦਾ ਰਿਸ਼ਤਾ ਤਾਂ ਫਿਰ ਬਣਦਾ ਹੈ ਜੇਕਰ ਔਰਤ ਅਤੇ ਮਰਦ ਦੋਨੋਂ ਬਾਹਰਲਾ ਕੰਮ ਵੀ ਕਰਨ ਅਤੇ ਘਰੇਲੂ ਕੰਮ ਕਰਨ 'ਚ ਵੀ ਉਨ੍ਹਾਂ ਦੋਨਾਂ ਦੀ ਇੱਕੋ-ਜਿਹੀ ਜ਼ਿੰਮੇਵਾਰੀ ਹੋਵੇ।

ਹੁਣ ਇਹ ਦੇਖਦੇ ਹਾਂ ਕਿ ਇਸੇ ਘਰੇਲੂ ਕੰਮ ਅਤੇ ਬਾਹਰਲੇ ਕੰਮ ਵੰਡ ਭਾਵ ਕਿਰਤ ਦੀ ਵੰਡ ਦੇ ਨਾਬਰਾਬਰੀ ਦੇ ਰਹਿੰਦਿਆਂ ਔਰਤ 'ਤੇ ਮਰਦ ਦੇ ਦਾਬੇ ਵਾਲਾ ਰਵਈਆ ਕਿਵੇਂ ਜਨਮ ਲੈਂਦਾ ਹੈ।

ਇਹ ਠੀਕ ਹੈ ਕਿ ਘਰ ਦੇ ਕੰਮ ਦੀ ਹਰ ਸਮਾਜ ਨੂੰ ਜ਼ਰੂਰਤ ਹੈ ਅਤੇ ਭਵਿੱਖ ਵਿੱਚ ਵੀ ਬਣੀ ਰਹਿਣੀ ਹੈ। ਪਰ ਇਹ ਕੰਮ ਨਿਭਾਉਣ ਲਈ ਵੀ ਅਤੇ ਔਰਤ ਆਪਣੇ ਤੌਰ 'ਤੇ ਜ਼ਿੰਦਾ ਰਹਿਣ ਲਈ ਵੀ ਆਰਥਕ ਤੌਰ 'ਤੇ ਮਰਦ 'ਤੇ, ਜੋ ਬਾਹਰ ਕਮਾਈ ਕਰਦਾ ਹੈ, ਨਿਰਭਰ ਬਣੀ ਰਹਿੰਦੀ ਹੈ। ਇਸ ਤੋਂ ਮਰਦ ਦੀ ਇਹ ਮਾਨਸਿਕਤਾ ਬਣਦੀ ਹੈ ਕਿ ਉਹ ਹੀ ਘਰ ਦਾ ਤੋਰਾ ਤੋਰਨ ਲਈ ਕਮਾਈ ਕਰਦਾ ਹੈ ਔਰਤ ਤਾਂ ਸਿਰਫ ਘਰੇ ਬਹਿਕੇ ਖਾਂਦੀ ਹੈ। ਕਿਉਂਕਿ ਔਰਤ ਦੇ ਕੰਮ ਦੀ ਮੰਡੀ ਵਿੱਚ ਕੋਈ ਕਦਰ ਨਹੀਂ ਜਾਂ ਕਹਿ ਲਵੋ ਕਿ ਔਰਤ ਦੀ ਕਿਰਤ ਕਿਸੇ ਲੇਖੇ ਵਿੱਚ ਨਹੀਂ ਆਉਂਦੀ, ਇਸ ਲਈ ਮਰਦ ਅਤੇ ਔਰਤ ਦਰਮਿਆਨ ਕਿਰਤ ਦੇ ਵਖਰੇਵੇਂ ਵਾਲੇ ਰਿਸ਼ਤੇ ਨੇ ਮਰਦ ਅਤੇ ਔਰਤ ਦੀ ਦਰਜਾਬੰਦੀ ਕਰ ਦਿੱਤੀ- ਮਰਦ ਉਚੇ ਦਰਜੇ ਦਾ, ਗਲਬੇ ਵਾਲਾ ਅਤੇ ਔਰਤ ਨੀਵੇਂ ਦਰਜੇ ਦੀ, ਅਧੀਨਗੀ ਵਾਲੀ।

ਇੱਥੇ ਕਿਸੇ ਨੂੰ ਇਹ ਭਰਮ-ਭੁਲੇਖਾ ਪੈਦਾ ਹੋ ਸਕਦਾ ਹੈ ਕਿ ਜਿਹੜੀਆਂ ਔਰਤਾਂ ਘਰ ਤੋਂ ਬਾਹਰ ਮਾਨਸਿਕ ਜਾਂ ਸਰੀਰਕ ਕਿਰਤ ਕਰਦੀਆਂ ਹਨ, ਉਨ੍ਹਾਂ ਉੱਤੇ ਵੀ ਆਮ ਤੌਰ 'ਤੇ ਉਨ੍ਹਾਂ ਦੇ ਮਰਦਾਂ ਦਾ ਦਾਬੇ ਵਾਲਾ ਰਿਸ਼ਤਾ ਹੁੰਦਾ ਹੈ। ਇਹ ਭਾਰੂ ਸਭਿਆਚਰ ਦੇ ਪ੍ਰਭਾਵ ਕਰਕੇ ਹੀ ਹੁੰਦਾ ਹੈ। ਪਰ ਪਹਿਲਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਭਾਰੂ ਸਭਿਆਚਾਰ ਕਿਵੇਂ ਉਸਰਦਾ ਹੈ।

ਇੱਕ ਮਿਸਾਲ ਲੈਂਦੇ ਹਾਂ। ਮਜ਼ਦੂਰ, ਕਾਰਖਾਨੇ 'ਚ ਕੰਮ ਕਰਦਾ ਹੈ ਪਰ ਕਾਰਖਾਨੇ ਦਾ ਮਾਲਕ ਕੋਈ ਕੰਮ ਨਹੀਂ ਕਰਦਾ। ਮਾਲਕ, ਮਜ਼ਦੂਰ ਦੀ ਲੁੱਟ ਵੀ ਕਰੇਗਾ ਅਤੇ ਉਸ 'ਤੇ ਦਾਬਾ ਵੀ ਰੱਖੇਗਾ। ਮੰਨ ਲਓ ਮਜ਼ਦੂਰ ਪਹਿਲਾਂ ਵਾਲੇ ਕਾਰਖਾਨੇ 'ਚੋਂ ਹਟਕੇ ਦੂਸਰੇ ਕਾਰਖਾਨੇ 'ਚ ਕੰਮ ਕਰਨ ਲੱਗ ਜਾਂਦਾ ਹੈ ਤਾਂ

ਉਹ ਦੂਸਰੇ ਕਾਰਖਾਨੇ ਦੇ ਮਾਲਕ ਦੇ ਅਧੀਨ ਹੋ ਜਾਵੇਗਾ। ਮਜ਼ਦੂਰ ਦਾ ਰਿਸ਼ਤਾ ਰਹੇਗਾ ਅਧੀਨਗੀ ਵਾਲਾ ਹੀ। ਕਿਉਂ? ਕਿਉਂਕਿ ਕਾਰਖਾਨਾ, ਕਾਰਖਾਨੇ ਦੇ ਮਾਲਕ ਦੀ ਨਿੱਜੀ ਸੰਪਤੀ ਹੈ। ਇਹ ਨਿੱਜੀ ਸੰਪਤੀ ਹੀ ਕਾਰਖਾਨੇ ਦੇ ਮਾਲਕ ਅਤੇ ਉਸ ਵਿੱਚ ਕੰਮ ਕਰਨ ਵਾਲੇ ਮਜ਼ਦੂਰ ਦਾ ਮਾਲਕੀ ਅਤੇ ਅਧੀਨਗੀ ਵਾਲਾ ਰਿਸ਼ਤਾ ਤੈਅ ਕਰਦੀ ਹੈ।

ਸਿੱਟਾ ਇਹ ਕਿ ਜਿਸ ਵੀ ਸਮਾਜ ਅੰਦਰ ਸੰਪਤੀ ਦੀ ਮਾਲਕੀ ਨਿੱਜੀ ਹੋਵੇਗੀ ਉਸ ਅੰਦਰ ਸੰਪਤੀ-ਮਾਲਕ ਅਤੇ ਸੰਪਤੀ ਤੋਂ ਵਿਹੂਣੇ ਜਾਂ ਬਹੁਤ ਨਿਗੂਣੀ ਸੰਪਤੀ ਵਾਲੇ ਕਿਰਤੀ ਲੋਕ ਹੁੰਦੇ ਹਨ। ਅਜਿਹੇ ਸਮਾਜ ਅੰਦਰ ਸੰਪਤੀ ਦੇ ਮਾਲਕ, ਕਿਰਤੀਆਂ ਦੀ ਲੁੱਟ ’ਤੇ ਜੀਵਨ ਬਿਤਾਉਂਦੇ ਹਨ ਅਤੇ ਕਿਰਤੀ ਆਪਣੀ ਲੁੱਟ ਕਰਾਕੇ ਆਪਣਾ ਜੀਵਨ ਬਿਤਾਉਣ ’ਤੇ ਮਜ਼ਬੂਰ ਹੁੰਦੇ ਹਨ। ਇਨ੍ਹਾਂ ਦੋ ਧਿਰਾਂ ਦਰਮਿਆਨ ਜਿਹੜਾ ਰਿਸ਼ਤਾ ਹੋਵੇਗਾ ਉਹ ਲਾਜ਼ਮੀ ਹੀ ਲੁੱਟ ਅਤੇ ਦਾਬੇ ਵਾਲਾ ਹੋਵੇਗਾ। ਲੁਟੇਰੇ ਅਤੇ ਲੁੱਟੇ ਜਾਣ ਦਰਮਿਆਨ ਇਹ ਰਿਸ਼ਤਾ ਇਸ ਲਈ ਹੀ ਬਣਦਾ ਹੈ ਕਿਉਂਕਿ ਇੱਕ ਕਿਰਤ ਲੁੱਟਦਾ ਹੈ ਅਤੇ ਦੂਸਰਾ ਲੁਟਾਉਣ ’ਤੇ ਮਜ਼ਬੂਰ ਹੁੰਦਾ ਹੈ। ਸੋ ਕਿਰਤ ਦੇ ਜਿਹੜੇ ਲੁੱਟ ਵਾਲੇ ਰਿਸ਼ਤੇ ਬਣਦੇ ਹਨ ਇਹ ਵੀ ਆਪਣੇ ਤੌਰ ’ਤੇ ਸੰਪਤੀ ਦੀ ਨਿੱਜੀ ਮਾਲਕੀ ਦੇ ਆਧਾਰ ’ਤੇ ਉਸਰਦੇ ਹਨ। ਇਹ ਲੁਟੇਰੇ ਅਤੇ ਦਾਬੇ ਵਾਲੇ ਰਿਸ਼ਤੇ ਹੀ ਅੱਜ ਦੇ ਸਮਾਜ ਅੰਦਰ ਭਾਰੂ ਹਨ। ਇਹ ਰਿਸ਼ਤਿਆਂ ਨੂੰ ਕਾਇਮ ਰੱਖਣ ਲਈ ਸਮਾਜ ’ਤੇ ਭਾਰੂ ਧਿਰ ਦੀ ਲੋੜ ਬਣ ਜਾਂਦੀ ਹੈ ਕਿਉਂਕਿ ਇਹ ਰਿਸ਼ਤਿਆਂ ਦੇ ਸਿਰ ’ਤੇ ਉਹ ਕਿਰਤੀਆਂ ਦੀ ਕਿਰਤ ਦੀ ਲੁੱਟ ਕਰ ਸਕਦੀ ਹੈ। ਇਸ ਤਰ੍ਹਾਂ ਨਾਲ ਉਹ ਸਮਾਜ ਅੰਦਰ ਲੁੱਟ ’ਤੇ ਦਾਬੇ ਵਾਲੇ ਰਿਸ਼ਤਿਆਂ ਵਾਲਾ ਸਭਿਆਚਾਰ ਖੜ੍ਹਾ ਕਰਦੀ ਹੈ ਅਤੇ ਇਸਨੂੰ ਲਾਗੂ ਕਰਨ ਲਈ ਕਿਰਤੀਆਂ ਨੂੰ ਲਾਦੂ ਕੱਢਦੀ ਰਹਿੰਦੀ ਹੈ।

ਹੁਣ ਦੇਖਦੇ ਹਾਂ ਕਿ ਭਾਰੂ ਸਭਿਆਚਾਰ ਦਾ ਪ੍ਰਭਾਵ ਕਿਵੇਂ ਪੈਂਦਾ ਹੈ ’ਤੇ ਕਿਰਤੀ ਜਮਾਤ ਦੇ ਮਰਦਾਂ ਦੀ ਸੋਚ ’ਚ ਵੀ ਮਰਦ ਦੇ ਗਲਬੇ ਵਾਲਾ ਭਾਰੂ ਸਭਿਆਚਾਰ ਕਿਵੇਂ ਪਿਆ ਹੈ।

ਅੱਜ ਸਾਡੇ ਸਭਿਆਚਾਰ ’ਚ ਭਾਰੂ ਤੌਰ ’ਤੇ ਇਹ ਗੱਲ ਹੈ ਕਿ ਲੜਕੀ ਵਿਆਹ ਤੋਂ ਬਾਅਦ ਆਪਣੇ ਸਹੁਰੇ ਘਰ ਜਾਵੇਗੀ। ਸਭਿਆਚਾਰਕ ਰੀਤ ਹੋਣ ਕਰਕੇ ਲੜਕੇ-ਲੜਕੀ ਅਤੇ ਉਸਦੇ ਮਾਪਿਆਂ ਦੇ ਸੁਭਾਅ ’ਚ ਇਹ ਗੱਲ ਸ਼ਾਮਲ ਹੋ ਜਾਂਦੀ ਹੈ ਅਤੇ ਹਰ ਮਨੁੱਖ ਸੁਤੇ-ਸਿਧ ਹੀ ਇਹ ਵਿਹਾਰ ਕਰੀ ਜਾਂਦਾ ਹੈ। ਇਸ ’ਤੇ ਕੋਈ ਸੋਚਣ ਦੀ ਖੇਚਲ ਨਹੀਂ ਕਰੇਗਾ ਕਿ ਇਹ ਕਿਉਂ ਹੈ? ਸਭ ਇਹੀ ਕਹਿਣਗੇ ਕਿ ਇਹ ਤਾਂ ਰੀਤ ਹੈ। ਕਹਿਣ ਤੋਂ ਭਾਵ ਜਿਹੋ-ਜਿਹਾ ਭਾਰੂ ਸਭਿਆਚਾਰ ਹੁੰਦਾ ਹੈ ਆਮ ਤੌਰ ’ਤੇ ਉਹੋ-ਜਿਹਾ ਹੀ ਮਨੁੱਖੀ ਵਰਤਾਓ ਹੁੰਦਾ ਹੈ। ਇਸ ਲਈ ਜਦੋਂ ਸਮਾਜ ਅੰਦਰ ਇਹ ਲੁੱਟ ਅਤੇ ਦਾਬੇ ਵਾਲੇ ਰਿਸ਼ਤਿਆਂ ਵਾਲਾ ਸਭਿਆਚਾਰ ਭਾਰੂ ਹੁੰਦਾ ਹੈ ਤਾਂ ਫਿਰ ਕਿਰਤੀ ਵਰਗ ਦੇ ਮਰਦਾਂ ਅੰਦਰ ਵੀ ਔਰਤ ਨੂੰ ਦਬਾਉਣ, ਭਾਵੇਂ ਉਹ ਬਾਹਰ ਕਮਾਈ ਵੀ ਕਰਦੀ ਹੋਵੇ, ਵਾਲੇ ਰਿਸ਼ਤਿਆਂ ਦਾ ਪ੍ਰਚੱਲਣ ਜਾਰੀ ਰਹਿੰਦਾ ਹੈ।

ਹੁਣ ਜੈਂਡਰ ਨਾਹਰੇ ਦਾ ਇੱਕ ਹੋਰ ਬਹੁਤ ਹੀ ਨੁਕਸਾਨਦਾਇਕ ਅੰਸ਼ ਦੇਖਦੇ ਹਾਂ। ਉਹ ਇਉਂ ਕਿ ਔਰਤ ਨੂੰ ਮਰਦ ਤੋਂ ਆਜ਼ਾਦ ਹੋਣਾ ਚਾਹੀਦਾ ਹੈ। ਇਹ ਸਮਾਜ ਦੇ ਸਾਰੇ ਮਰਦਾਂ ਅਤੇ ਔਰਤਾਂ ਨੂੰ ਇੱਕੋ-ਪੱਲੜੇ ਤੋਲਣਾ ਬਣ ਜਾਂਦਾ ਹੈ। ਹੁਣ ਦੇਖੋ ਸਮਾਜ ਅੰਦਰ ਇੱਕ ਕਿਰਤੀ ਵਰਗ ਹੈ ਅਤੇ ਇੱਕ ਵਿਹਲੀਆਂ ਖਾਣ ਵਾਲਾ। ਕਿਰਤੀ ਵਰਗ ਦੀਆਂ ਔਰਤਾਂ ਤਾਂ ਕਿਰਤੀ ਜਮਾਤ ’ਚ ਆਉਂਦੀਆਂ ਹਨ। ਜੇਕਰ ਉਹ ਬਾਹਰ ਕੰਮ ਕਰਦੀਆਂ ਹਨ ਤਾਂ ਉਨ੍ਹਾਂ ਦੀ ਕਿਰਤ ਦੀ ਲੁੱਟ ਵੀ ਨਿੱਜੀ ਸੰਪਤੀ ਦੇ ਮਾਲਕ ਕਰਨਗੇ ਹੀ ਕਰਨਗੇ। ਚਲੋ ਜੇਕਰ ਉਹ ਬਾਹਰਲਾ ਕੰਮ ਨਹੀਂ ਵੀ ਕਰਦੀਆਂ ਤਾਂ ਉਨ੍ਹਾਂ ਦੇ ਮਰਦਾਂ ਦੀ ਲੁੱਟ ਤਾਂ ਹੋਵੇਗੀ ਹੀ ਹੋਵੇਗੀ। ਜਦੋਂ ਕੋਈ ਲੁੱਟਿਆ ਜਾਂਦਾ ਹੈ ਤਾਂ ਉਹ ਗਰੀਬ ਅਤੇ ਮਾੜੀਆਂ ਜੀਵਨ ਹਾਲਤਾਂ ਜਿਉਣ ਲਈ ਬੱਝਿਆ ਹੋਇਆ ਹੈ। ਔਰਤ ਦੇ ਬਾਹਰ ਕੰਮ ਕਰਨ ਦੀ ਹਾਲਤ ’ਚ ਵੀ ਅਤੇ ਨਾ ਕੰਮ ਕਰਨ ਦੀ ਹਾਲਤ ’ਚ ਵੀ ਕਿਰਤੀ ਜਮਾਤ ਦੀਆਂ ਔਰਤਾਂ ਦੀਆਂ ਬੁਰੀਆਂ ਜੀਵਨ ਹਾਲਤਾਂ ਬਣੀਆਂ ਰਹਿਣੀਆਂ ਹਨ। ਦੂਸਰੇ ਪਾਸੇ, ਸੰਪਤੀ ਦੇ ਮਾਲਕਾਂ ਦੀਆਂ ਔਰਤਾਂ ਕੰਮ ਨਾ ਕਰਦੀਆਂ ਹੋਈਆਂ ਵੀ ਚੰਗੇਰੀਆਂ ਸਹੂਲਤਾਂ ਵਾਲਾ ਜੀਵਨ ਬਤੀਤ ਕਰਦੀਆਂ ਹਨ। ਕਿਉਂ? ਕਿਉਂਕਿ ਉਸ ਜਮਾਤ ਨਾਲ ਸਬੰਧਤ ਹਨ ਜਿਹੜੀ ਜਮਾਤ ਕਿਰਤੀਆਂ ਦੀ ਲੁੱਟ ’ਤੇ ਐਸ਼ ਕਰਨ ਵਾਲੀ ਹੈ। ਇਸ ਤਰ੍ਹਾਂ ਨਾਲ ਔਰਤ ਜਾਤੀ ਕਹਿਕੇ ਸਮੁੱਚੀਆਂ ਔਰਤਾਂ ਨੂੰ ਇੱਕੋ ਤਰ੍ਹਾਂ ਦਰਸਾਉਣ ਵਾਲਾ ਜੈਂਡਰ ਨਾਹਰਾ ਲਗਾ ਦੇਣ ਨਾਲ ਹੀ ਔਰਤ ਦੀ ਵਿਸ਼ਾਲ ਬਹੁ-ਗਿਣਤੀ, ਜੋ ਕਿਰਤੀ ਵਰਗ ਨਾਲ ਸਬੰਧਤ ਹੈ, ਨੂੰ ਮਰਦਾਂ ਦੀ

ਗੱਲ ਤਾਂ ਛੱਡੋ ਸੰਪਤੀ ਵਾਲੀ ਧਿਰ ਦੀਆਂ ਔਰਤਾਂ ਦੇ ਬਰਾਬਰ ਦਾ ਦਰਜਾ ਨਹੀਂ ਮਿਲ ਸਕਦਾ। ਇਹ ਨਾਹਰਾ ਜ਼ਬਾਨੀ ਜਮ੍ਹਾਂ-ਖਰਚ ਹੀ ਨਹੀਂ ਰਹਿੰਦਾ ਸਗੋਂ ਕਿਰਤੀ ਵਸੋਂ ਦੀ ਵਿਸ਼ਾਲ ਔਰਤ ਵਸੋਂ ਨੂੰ ਦੂਸਰੇ ਦਰਜੇ 'ਤੇ ਰੱਖਣ ਵਾਲਾ ਬਣ ਜਾਂਦਾ ਹੈ। ਕਿਉਂਕਿ ਜੇਕਰ ਕਿਰਤੀ ਔਰਤਾਂ ਆਪਣੇ ਮਰਦਾਂ ਤੋਂ ਆਜ਼ਾਦ ਹੋ ਵੀ ਜਾਣ ਤਾਂ ਵੀ ਉਹ ਕਿਰਤ ਦੀ ਲੁੱਟ ਹੋਣ ਕਰਕੇ ਗੁਲਾਮ ਹੀ ਬਣੀਆਂ ਰਹਿਣੀਆਂ ਹਨ।

**ਕਿਰਤ ਦੀ ਮੁਕਤੀ ਅਤੇ ਔਰਤ ਦੀ ਮੁਕਤੀ:**

ਜਿਵੇਂ ਆਪਾਂ ਪਹਿਲਾਂ ਮਜ਼ਦੂਰ ਅਤੇ ਕਾਰਖਾਨੇ ਦੇ ਮਾਲਕ ਦੇ ਸਬੰਧ ਦਰਸਾਏ ਹਨ ਉਹੀ ਜਮਾਤੀ ਸਬੰਧ ਹਨ। ਜਮਾਤੀ ਸਬੰਧ 'ਕੰਮ' ਦੇਣ ਵਾਲੇ ਮਾਲਕਾਂ ਅਤੇ 'ਕੰਮ' ਕਰਨ ਕਰਨ ਵਾਲੇ ਕਿਰਤੀਆਂ ਦਰਮਿਆਨ ਬਣੇ ਸਬੰਧ ਹੁੰਦੇ ਹਨ। ਭਾਵ ਮਾਲਕ ਜਮਾਤ ਅਤੇ ਕਿਰਤੀ ਜਮਾਤ। ਇਸ ਵਿੱਚ ਮਾਲਕ ਔਰਤ ਹੋਵੇ ਜਾਂ ਮਰਦ ਅਤੇ ਕਿਰਤੀ ਔਰਤ ਹੋਵੇ ਜਾਂ ਮਰਦ, ਇਸ ਵਿੱਚ ਔਰਤ ਅਤੇ ਮਰਦ ਦੇ ਵਖਰੇਵੇਂ ਦਾ ਕੋਈ ਸਵਾਲ ਨਹੀਂ ਹੁੰਦਾ। ਇਸ ਲਈ ਮੁਕਤੀ ਦਾ ਸਵਾਲ ਕਿਰਤੀ ਜਮਾਤ ਦੀ ਮੁਕਤੀ ਦਾ ਸਵਾਲ ਹੋਣ ਕਰਕੇ ਜਮਾਤੀ ਸਵਾਲ ਬਣ ਜਾਂਦਾ ਹੈ। ਜਦੋਂ ਜਮਾਤਾਂ ਹੋਂਦ 'ਚ ਨਹੀਂ ਸਨ ਉਦੋਂ ਔਰਤ, ਮਰਦ ਦੀ ਗੁਲਾਮ ਨਹੀਂ ਸੀ ਅਤੇ ਨਾ ਹੀ ਮਰਦ, ਔਰਤ ਦਾ ਗੁਲਾਮ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਔਰਤ ਮੁੱਢ-ਕਦੀਮ ਤੋਂ ਹੀ ਮਰਦ ਦੇ ਗਲਬੇ ਹੇਠ ਨਹੀਂ ਰਹੀ ਕਿਉਂਕਿ ਮਨੁੱਖ ਦੇ ਮੁਢਲੇ ਦੌਰ ਅੰਦਰ ਜਮਾਤਾਂ ਹੋਂਦ 'ਚ ਨਹੀਂ ਸਨ। ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਕਦੇ ਔਰਤ-ਪ੍ਰਧਾਨ ਸਮਾਜ ਵੀ ਰਹੇ ਹਨ। ਸਾਡੇ ਦੇਸ਼ ਅੰਦਰ 8 ਔਰਤ-ਪ੍ਰਧਾਨ ਗਣ ਰਹੇ ਹਨ ਜਿਵੇਂ ਅਦਿੱਤੀ ਦੇ ਨਾਮ 'ਤੇ ਅਦਿੱਤਿਆ, ਦਿੱਤੀ ਦੇ ਨਾਮ ਤੇ ਦੈਤਿਆ ਵਗੈਰਾ। ਪਰ ਉਦੋਂ ਨਿੱਜੀ ਸੰਪਤੀ ਦੀ ਕੋਈ ਹੋਂਦ ਨਾ ਹੋਣ ਕਰਕੇ ਔਰਤ ਅਤੇ ਮਰਦ ਦਰਮਿਆਨ ਦਾਬੇ ਵਾਲਾ ਰਿਸ਼ਤਾ ਨਹੀਂ ਸੀ ਕਿਉਂਕਿ ਉਦੋਂ ਲੁੱਟ ਨਹੀਂ ਸੀ ਅਤੇ ਬਰਾਬਰਤਾ ਵਾਲਾ ਸਮਾਜ ਸੀ। ਔਰਤ ਉਦੋਂ ਹੀ ਮਰਦ ਦੀ ਗੁਲਾਮ ਬਣੀ ਜਦੋਂ ਨਿੱਜੀ ਸੰਪਤੀ ਦਾ ਮਾਲਕ ਮਰਦ ਬਣਿਆ। ਉਦੋਂ ਸੰਪਤੀ 'ਤੇ ਮਰਦ ਦੇ ਕਾਬਜ਼ ਹੋਣ ਨਾਲ ਔਰਤ ਵੀ ਮਰਦ ਦੀ ਨਿੱਜੀ ਮਾਲਕੀ ਬਣ ਗਈ ਭਾਵ ਮਰਦ ਦੀ ਹੋਰ ਜਾਇਦਾਦ ਦਾ ਹੀ ਇੱਕ ਟੋਟਾ। ਇਸ ਲਈ ਔਰਤ ਦੀ ਮੁਕਤੀ ਦਾ ਸਵਾਲ ਫਿਰ ਹੀ ਹੱਲ ਹੋਵੇਗਾ ਜਦੋਂ ਇਹ ਨਿੱਜੀ ਸੰਪਤੀ ਵਾਲੇ ਸਮਾਜ ਦੀ ਥਾਂ ਬਰਾਬਰੀ ਵਾਲਾ ਸਮਾਜ ਉਸਾਰ ਲਿਆ ਜਾਵੇਗਾ। ਇਹੋ-ਜਿਹਾ ਸਮਾਜ ਉਸਾਰਨ ਲਈ ਕਿਰਤੀ ਔਰਤ ਨੂੰ ਕਿਰਤ ਦੀ ਮੁਕਤੀ ਲਈ ਆਪਣੇ ਮਰਦਾਂ ਦੇ ਮੋਢੇ ਨਾਲ ਮੋਢਾ ਜੋੜਕੇ ਜੱਦੋਜਹਿਦ ਕਰਨੀ ਪਵੇਗੀ। ਬਰਾਬਰਤਾ ਵਾਲੇ ਸਮਾਜ ਅੰਦਰ ਹੀ ਮਰਦ ਅਤੇ ਔਰਤ ਦਰਮਿਆਨ ਬਰਾਬਰੀ ਵਾਲਾ ਰਿਸ਼ਤਾ ਕਾਇਮ ਹੋ ਸਕੇਗਾ। ਸਾਰੀਆਂ ਗੱਲਾਂ ਦੀ ਇੱਕੋ ਗੱਲ ਇਹ ਕਿ ਕਿਰਤ ਦੀ ਮੁਕਤੀ ਨਾਲ ਹੀ ਔਰਤ ਦੀ ਮੁਕਤੀ ਦਾ ਸਵਾਲ ਜੁੜਿਆ ਹੋਇਆ ਹੈ। ਪਰ ਇਹ ਜੈਂਡਰ ਨਾਹਰਾ ਕੀ ਕਰਦਾ ਹੈ? ਆਓ ਦੇਖੀਏ।

ਪਰ ਜੈਂਡਰ ਨਾਹਰਾ ਜਮਾਤ ਦੀ ਧਾਰਨਾ ਦਾ ਹੀ ਹੁਲੀਆ ਵਿਗਾੜ ਦਿੰਦਾ ਹੈ। ਜੈਂਡਰ ਨਾਹਰਾ - ਔਰਤ ਇੱਕ ਜਮਾਤ ਅਤੇ ਮਰਦ ਇੱਕ ਦੂਸਰੀ ਜਮਾਤ- ਬਣਾ ਧਰਦਾ ਹੈ। ਜਦੋਂ ਕਿ ਮਰਦ ਅਤੇ ਔਰਤਾਂ ਦਰਮਿਆਨ ਸਬੰਧ ਅਜਿਹਾ ਜਮਾਤੀ ਸਬੰਧ ਨਹੀਂ ਹੈ। ਇਹ ਤਾਂ ਇਕ ਸਮਾਜਿਕ ਸਬੰਧ ਹੈ, ਜੋ ਜਮਾਤੀ ਸਬੰਧ ਨਹੀਂ ਹੁੰਦਾ। ਜਾਂ, ਇਹ ਪਰਿਵਾਰਕ ਸਬੰਧ ਹੈ। ਹੁਣ ਦੇਖੋ ਕਿ ਜਦੋਂ ਔਰਤ ਨੂੰ ਇਹ ਹੀ ਸਪੱਸ਼ਟ ਨਹੀਂ ਹੋਵੇਗਾ ਕਿ ਉਸਦੀ ਜਮਾਤ ਕਿਹੜੀ ਹੈ ਅਤੇ ਉਸਨੂੰ ਲੁੱਟ ਵਾਲੀ ਜਮਾਤ ਕਿਹੜੀ ਹੈ ਤਾਂ ਉਹ ਕਿਰਤ ਦੀ ਮੁਕਤੀ ਲਈ ਜੱਦੋਜਹਿਦ ਦੇ ਰਾਹ ਕਿਵੇਂ ਪਵੇਗੀ। ਇਸ ਤਰ੍ਹਾਂ ਨਾਲ ਇਹ ਜੈਂਡਰ ਨਾਹਰਾ ਕਿਰਤੀ ਜਮਾਤ ਦੀ ਔਰਤ ਨੂੰ ਆਪਣੀ ਅਤੇ ਆਪਣੇ ਮਰਦ ਦੀ ਕਿਰਤ ਜਮਾਤ ਦੀ ਹੁੰਦੀ ਲੁੱਟ ਨੂੰ ਖਤਮ ਕਰਕੇ ਇੱਥੇ ਬਰਾਬਰੀ ਵਾਲਾ ਸਮਾਜ ਸਿਰਜਣ ਵਾਲੀ ਜੱਦੋਜਹਿਦ ਨੂੰ ਦੇਖਣ ਅਤੇ ਲੜਣ ਤੋਂ ਆਹਰੀ ਕਰ ਦਿੰਦਾ ਹੈ। ਜਦੋਂ ਇੱਡੀ ਵੱਡੀ ਵਿਸ਼ਾਲ ਵਸੋਂ ਲੁੱਟ ਅਤੇ ਦਾਬੇ ਖਿਲਾਫ ਲੁਟੇਰੀਆਂ ਜਮਾਤਾਂ ਦੇ ਵਿਰੁੱਧ ਜੱਦੋਜਹਿਦ ਨਹੀਂ ਕਰੇਗੀ ਤਾਂ ਇਹ ਜੱਦੋਜਹਿਦ ਸਫਲ ਨਹੀਂ ਹੋ ਸਕਦੀ। ਇਸ ਤਰ੍ਹਾਂ ਨਾਲ ਇਹ ਜੈਂਡਰ ਨਾਹਰਾ ਲੁਟੇਰੀਆਂ ਜਮਾਤਾਂ ਦੇ ਹਿਤ 'ਚ ਅਤੇ ਕਿਰਤੀ ਜਮਾਤ, ਸਮੇਤ ਇਸ ਜਮਾਤ ਦੀਆਂ ਔਰਤਾਂ, ਦੇ ਵਿਰੁੱਧ ਭੁਗਤ ਜਾਂਦਾ ਹੈ।

ਜਦੋਂ ਅਸੀਂ ਇਹ ਕਹਿੰਦੇ ਹਾਂ ਕਿ ਔਰਤ ਦੀ ਮੁਕਤੀ ਦਾ ਸਵਾਲ ਕਿਰਤ ਦੀ ਮੁਕਤੀ ਨਾਲ ਬੱਝਿਆ ਹੋਇਆ ਹੈ, ਜਾਂ ਜਦੋਂ ਤੱਕ ਇੱਥੇ ਨਿੱਜੀ ਸੰਪਤੀ ਵਾਲਾ ਲੁਟੇਰਾ ਸਮਾਜ ਮੌਜੂਦ ਹੈ ਤਾਂ ਉਦੋਂ ਤੱਕ ਔਰਤ ਨੂੰ ਆਪਣੇ ਉੱਤੇ ਹੁੰਦੇ ਅੱਤਿਆਚਾਰ

ਵਿਰੁੱਧ ਜੱਦੋਜਹਿਦ ਨਹੀਂ ਕਰਨੀ ਚਾਹੀਦੀ। ਸਾਡੀ ਇਹ ਧਾਰਨਾ ਬਿਲਕੁਲ ਵੀ ਨਹੀਂ ਹੈ ਕਿਉਂਕਿ ਇਹ ਗਲਤ ਧਾਰਨਾ ਹੈ ਕਿ ਜਦੋਂ ਤੱਕ ਸਮਾਜ ਨਹੀਂ ਬਦਲਦਾ ਉਦੋਂ ਤੱਕ ਸਭਿਆਚਾਰਕ ਖੇਤਰ ਵਿੱਚ ਕੋਈ ਤਬਦੀਲੀ ਨਹੀਂ ਆ ਸਕਦੀ। ਸਭਿਆਚਾਰ ਜਿੱਥੇ ਆਧਾਰ ਨੂੰ ਕਾਇਮ ਰੱਖਣ ਵਿੱਚ ਸਹਾਈ ਹੁੰਦਾ ਹੈ, ਉੱਥੇ ਆਧਾਰ 'ਚ ਅੰਸ਼ਕ ਤਬਦੀਲੀ ਲਿਆਉਣ ਲਈ ਵੀ ਸਹਾਈ ਹੁੰਦਾ। ਇਸ ਲਈ ਸਾਡੇ ਪਿਤਰਵਾਦੀ ਸਭਿਆਚਾਰ ਦੇ ਹੁੰਦਿਆਂ ਵੀ ਔਰਤ ਨੂੰ ਆਪਣੇ 'ਤੇ ਹੁੰਦੇ ਅਤਿਆਚਾਰਾਂ ਅਤੇ ਆਪਣੇ ਸਵੈਮਾਣ ਲਈ ਜੱਦੋਜਹਿਦ ਕਰਨੀ ਚਾਹੀਦੀ ਹੈ। ਔਰਤ ਨੂੰ ਮਰਦ ਦੇ ਦਾਬੇ ਨੂੰ ਖਤਮ ਕਰਨ ਲਈ ਅਤੇ ਆਪਣਾ ਸਵੈਮਾਣ ਹਾਸਲ ਕਰਨ ਲਈ ਲਾਜ਼ਮੀ ਹੀ ਆਪਣੇ ਤੌਰ 'ਤੇ ਉੱਠਣਾ ਹੋਵੇਗਾ। ਭਾਵੇਂ ਸ਼ੁਰੂ ਸ਼ੁਰੂ ਵਿੱਚ ਮਰਦ ਇਸਨੂੰ ਬਹੁਤਾ ਪ੍ਰਵਾਨ ਨਹੀਂ ਕਰਨਗੇ ਅਤੇ ਇਹ ਵਰਤਾਰਾ ਹੌਲੀ ਹੌਲੀ ਪਤਨ ਵੱਲ ਜਾਵੇਗਾ।

**ਨਿਚੋੜ:**

ਔਰਤ ਨੂੰ ਨਾਰੀਵਾਦੀ ਨਾਹਰੇ ਤੋਂ ਚੌਕਸ ਰਹਿੰਦਿਆਂ ਘਰੇਲੂ ਕੰਮ ਦੀ ਉਜਰਤਵਾਲਾ ਨਾਹਰਾ ਨਹੀਂ ਲਗਾਉਣਾ ਚਾਹੀਦਾ। ਦੂਸਰੇ ਨੰਬਰ 'ਤੇ ਜੈਂਡਰ ਵਾਲਾ ਨਜ਼ਰੀਆ ਸਾਰੀ ਔਰਤ ਜ਼ਾਤੀ ਨੂੰ ਇੱਕੋ ਪੱਲੜੇ ਵੀ ਤੋਲਦਾ ਹੈ। ਕੀ ਅਮੀਰ ਜਮਾਤ ਦੀਆਂ ਔਰਤਾਂ ਅਤੇ ਕਿਰਤੀ ਜਮਾਤ ਦੀ ਔਰਤਾਂ ਦੀਆਂ ਹਾਲਤਾਂ ਅਤੇ ਹੱਕਾਂ ਨੂੰ ਇੱਕੋ-ਪੱਲੜੇ ਤੋਲਿਆ ਜਾ ਸਕਦਾ ਹੈ? ਆਮ ਸਾਧਾਰਨ ਸੂਝ-ਬੂਝ ਵਾਲਾ ਵਿਅਕਤੀ ਵੀ ਇਸ ਦਾ ਜਵਾਬ ਨਾਂਹ ਵਿੱਚ ਹੀ ਦੇਵੇਗਾ। ਇਸੇ ਤਰ੍ਹਾਂ ਪ੍ਰਾਚੀਨਵਾਦੀਏ ਕਿਰਤੀ ਜਮਾਤ ਦੀ ਔਰਤ ਨੂੰ ਪ੍ਰਾਚੀਨ ਕਾਲ ਦੇ ਸਬਜ਼ਬਾਗ ਦਿਖਾਕੇ ਉਨ੍ਹਾਂ ਨੂੰ ਆਪਣੀ ਜਮਾਤ ਭੁੱਲ ਜਾਣ ਅਤੇ ਜਮਾਤੀ ਹਾਲਤਾਂ ਕਰਕੇ ਉਨ੍ਹਾਂ 'ਤੇ ਹੁੰਦੇ ਅੱਤਿਆਚਾਰ ਵਿਰੁੱਧ ਜਮਾਤੀ ਲੜਾਈ ਤੋਂ ਤਿਲਕਿਉਂਦੇ ਹਨ। ਇਸ ਲਈ ਔਰਤ ਨੂੰ ਆਪਣੀ ਸਮੁੱਚੀ ਕਿਰਤੀ ਜਮਾਤ ਨਾਲ ਜੁੜਕੇ ਕਿਰਤੀ ਦੀ ਮੁਕਤੀ ਲਈ ਨਿੱਜੀ ਸੰਪਤੀ ਵਾਲੇ ਸਮਾਜ ਨੂੰ ਬਦਲਕੇ ਬਰਾਬਰਤਾ ਵਾਲਾ ਸਮਾਜ ਉਸਾਰਨ ਲਈ ਜੱਦੋਜਹਿਦ ਦੇ ਰਾਹ ਪੈਣਾ ਚਾਹੀਦਾ ਹੈ। ਜਦੋਂ ਇਹ ਸਮਾਜ ਉਸਰ ਗਿਆ ਉਦੋਂ ਹੀ ਔਰਤ ਅਤੇ ਮਰਦ ਦੋਨੋਂ ਹੀ ਘਰੋਂ ਬਾਹਰਲਾ ਅਤੇ ਘਰ ਅੰਦਰਲੀਆਂ ਜ਼ਿੰਮੇਵਾਰੀਆਂ ਨਿਭਾਉਣਗੇ ਅਤੇ ਉਹ ਬਰਾਬਰ ਦੇ ਇਨਸਾਨ ਹੋਣਗੇ। ਉਦੋਂ ਹੀ ਉਨ੍ਹਾਂ ਦੇ ਰਿਸ਼ਤੇ ਬਰਾਬਰੀ ਵਾਲੇ ਹੋ ਸਕਣਗੇ ਅਤੇ ਔਰਤ ਮੁਕਤ ਹੋ ਸਕੇਗੀ।


1. ਮਨੂੰ ਸਮ੍ਰਿਤੀ, ਅਨੁਵਾਦਕ ਸੁਰਿੰਦਰ ਸਕਸੈਨਾ, ਪ੍ਰਕਾਸ਼ਨ ਮਨੋਜ ਪਬਲੀਕੇਸ਼ਨਜ਼, ਅੱਠਵਾਂ ਸੰਸਕਰਣ, ਸੰਨ 2013

2. ਕੌਟਿਲਿਯ ਕ੍ਰਿਤ ਅਰਥ ਸ਼ਾਸਤ੍ਰ, ਪੰਜਾਬੀ ਅਨੁਵਾਦ ਡਾ.ਗੋਵਿੰਦ ਨਾਥ ਰਾਜਗੁਰੂ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸੰਨ 1996

3.ਪ੍ਰਤੀਬੱਧ-21ਰੰਗਾਨਾਇਕੰਮਾ ਦਾ ਲੇਖ

4.ਫਰੌਮ ਪਰਮਿਟਿਵ ਕਮਿਊਨਿਜ਼ਮ ਟੂ ਸਲੇਵਰੀ, ਐਸ.ਏ.ਡਾਂਗੇ



ਮੋ:98769-53561


## ਹਾਲ ਫੰਡ:

ਹਰਵਿੰਦਰ ਇਟਲੀ 1000

ਸ੍ਰੀ ਘਨਸ਼ਾਮ, ਚੀਫ ਮੈਨੇਜਰ, ਸਿੰਡੀਕੇਟ ਬੈਂਕ, ਅੰਮ੍ਰਿਤਸਰ 2000

ਜਸਵੀਰ ਸਿੰਘ ਬੀ.ਡੀ.ਓ.ਮਹਿਰਾਜ ਆਪਣੀ ਮਾਤਾ ਬਲਬੀਰ ਕੌਰ ਦੀ ਯਾਦ'ਚ 500

ਅੰਮ੍ਰਿਤਸਰ ਜੋਨ ਆਗੂ ਮੁਖਵਿੰਦਰ ਸਿੰਘ ਆਪਣੀ ਬੇਟੀ ਦੀ ਸ਼ਾਦੀ 'ਤੇ 1000

ਮਾਤਾ ਅਮਰ ਰਾਣੀ ਸ਼ਰਮਾ ਸਮਾਜ ਸੇਵਿਕਾ ਦੇ ਸ਼ੋਕ ਸਮਾਗਮ 'ਤੇ ਪ੍ਰਿੰਸੀਪਲ ਤਰਲੋਕ ਬੰਧੂ ਅਤੇ ਪਲਸ ਮੰਚ ਆਗੂ ਲੋਕ ਬੰਧੂ ਅਤੇ ਪਰਿਵਾਰ ਵੱਲੋਂ 5000

**ਇਸ ਅੰਕ ਦਾ ਜੋੜ :** 9,500

**ਪਿਛਲਾ ਜੋੜ :** 3,10,700

**ਕੁੱਲ ਜੋੜ :** 3,20,200

## ਸੁਸਾਇਟੀ ਫੰਡ

ਡਾ.ਆਰ.ਸੀ.ਬਾਂਸਲ, ਧਨੌਲਾ 1000

ਪਿਆਰਾ ਸਿੰਘ ਮਾਨਵ, ਬਟਾਲਾ 1200

ਅਮਰ ਨਾਥ ਰੋਪੜ 2500

ਸਹਾਇਤਾ ਭੇਜਣ ਵਾਲਿਆਂ ਦਾ ਸੁਸਾਇਟੀ ਧੰਨਵਾਦ ਕਰਦੀ ਹੈ।



? ਪਾਲੀਗ੍ਰਾਫ ਟੈੱਸਟ (Polygraph Test) ਭਾਵ ਝੂਠ ਫੜਣ ਦੀ ਵਿਗਿਆਨਕ ਵਿਧੀ ਦਾ ਆਧਾਰ ਕੀ ਹੈ? ਕੀ ਇਹ ਵਿਧੀ 100 ਪ੍ਰਤੀਸ਼ਤ ਪ੍ਰਮਾਣਿਕ ਮੰਨੀ ਜਾ ਸਕਦੀ ਹੈ? (ਹਰਵੀਰ ਕੌਰ, ਬਠਿੰਡਾ)

# ਜਗਿਆਸਾ



– ਲੰਬੇ ਸਮੇਂ ਦੀਆਂ ਵਿਗਿਆਨਕ ਖੋਜਾਂ, ਪ੍ਰੇਖਣਾਂ ਨਾਲ ਪਤਾ ਲੱਗਿਆ ਹੈ ਕਿ ਸੱਚ ਬੋਲਦੇ ਸਮੇਂ ਮਨੁੱਖ ਬਿਲਕੁੱਲ ਸਹਿਜ ਰਹਿੰਦਾ ਹੈ ਅਤੇ ਝੂਠ ਬੋਲਦੇ ਸਮੇਂ ਉਹ ਅਸ਼ਾਂਤ ਹੁੰਦਾ ਹੈ, ਵਾਰ-ਵਾਰ ਆਪਣੇ ਨੱਕ ਨੂੰ ਦਬਾਉਂਦਾ ਹੈ ਆਦਿ। ਅਕਸਰ ਉਸਦੇ ਚਿਹਰੇ ਤੋਂ ਵੀ ਪਤਾ ਲੱਗਦਾ ਹੈ ਕਿ ਉਹ ਝੂਠ ਬੋਲ ਰਿਹਾ ਹੈ। ਵਿਗਿਆਨਕਾਂ ਨੇ ਇਸ ਝੂਠ ਨੂੰ ਫੜਣ ਲਈ ਇੱਕ ਵਿਗਿਆਨਕ ਤਕਨੀਕ ਈਜ਼ਾਦ ਕੀਤੀ ਹੈ ਜਿਸ ਨੂੰ ਪਾਲੀਗ੍ਰਾਫ ਟੈੱਸਟ ਕਹਿੰਦੇ ਹਨ। ਜਦੋਂ ਇਸ ਮਸ਼ੀਨ ਨਾਲ ਮਨੁੱਖ ਨੂੰ ਜੋੜ ਦਿੱਤਾ ਜਾਂਦਾ ਹੈ ਤਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਸਮੇਂ ਮਨੁੱਖ ਦੀ ਸਾਹ ਕਿਰਿਆ, ਖ਼ੂਨ ਦਾ ਦਬਾਅ, ਨਾੜੀਆਂ ਦੀ ਗਤੀ ਆਦਿ ਵਿੱਚ ਜੋ ਪਰਿਵਰਤਨ ਪੈਦਾ ਹੁੰਦੇ ਹਨ, ਉਹਨਾਂ ਨੂੰ ਗ੍ਰਾਫ ਉੱਤੇ ਮਾਪਿਆ, ਵੇਖਿਆ ਜਾਂਦਾ ਹੈ ਅਤੇ ਉਚਿਤ ਸਿੱਟੇ ਕੱਢੇ ਜਾਂਦੇ ਹਨ। ਇੰਨ੍ਹਾਂ ਪਰਿਵਰਤਨਾਂ ਦੇ ਅਧਾਰ ਤੇ ਹੀ ਪਤਾ ਲਗਾਇਆ ਜਾਂਦਾ ਹੈ ਕਿ ਉਹ ਮਨੁੱਖ, ਅਪਰਾਧੀ ਹੈ ਜਾਂ ਨਹੀਂ। ਪਾਲੀਗ੍ਰਾਫ ਮਸ਼ੀਨ ਨੂੰ 100 ਪ੍ਰਤੀਸ਼ਤ ਪ੍ਰਮਾਣਿਕ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਸੰਸਾਰ ਦੀ ਕੋਈ ਵੀ ਵਿਗਿਆਨਕ ਤਕਨੀਕ 100 ਪ੍ਰਤੀਸ਼ਤ ਪ੍ਰਮਾਣਿਕਤਾ ਦਾ ਦਾਅਵਾ ਨਹੀਂ ਕਰਦੀ, ਪ੍ਰੰਤੂ ਅਦਾਲਤਾਂ ਪਾਲੀਗ੍ਰਾਫ ਟੈਸਟਾਂ ਨੂੰ ਮਾਨਤਾ ਦਿੰਦੀਆਂ ਹਨ।

**? ਗੈਲੀਲਿਓ ਨੇ ਵਿਗਿਆਨਕ ਕ੍ਰਾਂਤੀ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਚਰਚ ਵੱਲੋਂ ਉਸਨੂੰ ਤਸੀਹੇ ਵੀ ਦਿੱਤੇ ਗਏ। ਆਪਣੀਆਂ ਕੁੱਝ ਖ਼ਗੋਲ ਸੰਬੰਧੀ ਖੋਜਾਂ ਕਾਰਣ ਪਹਿਲਾਂ ਉਹਨਾਂ ਦੀ ਸੱਜੀ ਅੱਖ ਖੋਈ, ਫਿਰ ਖੱਬੀ। ਆਪਣੇ ਜੀਵਨ ਦੇ ਅਖੀਰਲੇ ਚਾਰ ਸਾਲ ਉਹ ਲਗਭਗ ਨਿਗ੍ਹਾ ਤੋਂ ਰਹਿਤ ਰਹੇ। ਕਿਹੜੀਆਂ ਖ਼ਗੋਲੀ ਖ਼ੋਜਾਂ ਸੀ ਜਿੰਨ੍ਹਾਂ ਕਾਰਣ ਉਹ ਆਪਣੀ ਨਿਗ੍ਹਾ ਖੋ ਬੈਠੇ?**

(ਵਤਨਪ੍ਰੀਤ ਸਿੰਘ, ਲੌਂਗੋਵਾਲ)

– ਵਿਗਿਆਨਕ ਖ਼ੋਜਾਂ ਦੌਰਾਨ ਜਾਣੇ-ਅਣਜਾਣੇ ਬਹੁਤ ਸਾਰੇ ਵਿਗਿਆਨਕਾਂ ਨੇ ਖ਼ੁਦ ਨੂੰ ਕਾਫੀ ਸਰੀਰਕ, ਮਾਨਸਿਕ ਨੁਕਸਾਨ ਪਹੁੰਚਾਇਆ ਹੈ ਪਰ ਲੋਕ ਹਿੱਤ ਲਈ ਉਹਨਾਂ ਨੇ ਇੰਨ੍ਹਾਂ ਨੁਕਸਾਨਾਂ ਦੀ ਪ੍ਰਵਾਹ ਨਹੀਂ ਕੀਤੀ ਜਿਵੇਂ ਰੇਡੀਅਮ ਦੇ ਵਿਕਿਰਣ ਨੇ ਮੈਡਮ ਕਿਊਰੀ ਨੂੰ ਸਮੇਂ ਤੋਂ ਪਹਿਲਾਂ ਮੌਤ ਦਾ ਸ਼ਿਕਾਰ ਬਣਾਇਆ, ਆਦਿ। ਗੈਲਿਲਿਓ ਆਪਣੀ ਟੈਲੀਸਕੋਪ ਦੀ ਖੋਜ (1609) ਤੋਂ ਇੰਨੇ ਉਤਸਾਹਿਤ ਹੋਏ ਕਿ ਉਹ ਹਰ ਸਮੇਂ ਸੂਰਜ-ਚੰਦ -ਗ੍ਰਹਿਆਂ-ਤਾਰਿਆਂ ਦਾ ਅਧਿਐਨ ਕਰਦੇ ਰਹਿੰਦੇ ਸਨ। "Sun Spots" ਦੇ ਵਿਸਥਾਰਤ ਅਧਿਐਨ ਦੌਰਾਨ ਉਹ ਰੋਜ ਘੰਟਿਆਂ ਬੱਧੀ ਸੂਰਜ ਵੱਲ ਨਿਗ੍ਹਾ ਟਿਕਾਈ ਰੱਖਦੇ ਸਨ। ਜਿਸਦਾ ਪਰਿਣਾਮ ਇਹ ਨਿਕਲਿਆ ਕਿ ਉਹਨਾ ਨੂੰ Retinal displacement ਹੋ ਗਿਆ ਅਤੇ ਉਹ ਲਗਭਗ ਅੰਨ੍ਹੇ ਹੋ ਗਏ।

**? ਸ੍ਰੀ ਨਿਵਾਸ ਰਾਮਾਨੁਜਨ ਦੀ 125ਵੀਂ ਜਨਮ ਜੈਯੰਤੀ, ਸਾਲ 2012 ਵਿੱਚ ਰਾਸ਼ਟਰੀ ਗਣਿਤ ਵਰ੍ਹੇ ਦੇ ਰੂਪ ਵਿੱਚ ਮਨਾਈ ਗਈ। ਇਹ ਐਲਾਨ ਵੀ ਹੋਇਆ ਕਿ ਇਸਤੋਂ ਬਾਅਦ ਹਰ ਸਾਲ ਉਹਨਾਂ ਦਾ ਜਨਮ ਦਿਨ ਰਾਸ਼ਟਰੀ ਗਣਿਤ ਦਿਵਸ ਦੇ ਰੂਪ ਵਿੱਚ ਮਨਾਇਆ ਜਾਵੇਗਾ। ਹਰ ਸਾਲ ਕਿਸ ਤਾਰੀਖ ਨੂੰ ਇਹ ਦਿਵਸ ਮਨਾਇਆ ਜਾਵੇਗਾ? 2013 ਵਿੱਚ ਇਹ ਦਿਵਸ ਪ੍ਰਿਥਵੀ ਨਾਲ ਜੋੜ ਕੇ ਮਨਾਏ ਜਾਣ ਦਾ ਕੀ ਕਾਰਣ ਸੀ?**

(ਹਰਪ੍ਰਤਾਪ ਸਿੰਘ, ਤਰਨਤਾਰਨ)

– ਸ੍ਰੀ ਨਿਵਾਸ ਰਾਮਾਨੁਜਨ ਦੀਆਂ ਗਣਿਤ ਦੇ ਖੇਤਰ ਵਿੱਚ ਲਾਸਾਨੀ ਲੱਭਤਾਂ ਹਨ। ਹਰ ਸਾਲ 22 ਦਸੰਬਰ ਨੂੰ ਇਹ ਦਿਵਸ ਮਨਾਏ ਜਾਣ ਦਾ ਐਲਾਨ ਕੀਤਾ ਗਿਆ ਹੈ। ਵਿਸ਼ਵ ਦੀਆਂ 100 ਤੋਂ ਵੱਧ ਸੰਸਥਾਵਾਂ ਨੇ ਮਿਲਕੇ ਪੂਰੀ ਦੁਨੀਆਂ ਨੂੰ ਇਸ ਗੱਲ ਲਈ ਪ੍ਰੇਰਿਆ ਕਿ ਸਾਲ 2013 ਨੂੰ 'ਪ੍ਰਿਥਵੀ ਗ੍ਰਹਿ ਦਾ ਗਣਿਤ ਵਰ੍ਹਾ 2013' ਦੇ ਨਾਮ ਹੇਠ ਮਨਾਇਆ ਜਾਵੇ ਅਤੇ ਇਹ ਹੋਇਆ ਵੀ। ਇੰਨ੍ਹਾਂ ਸੰਸਥਾਵਾਂ ਵਿੱਚ ਯੂਨੀਵਰਸਿਟੀਆਂ, ਵਿਗਿਆਨ-ਖੋਜ ਸੰਸਥਾਵਾਂ ਅਤੇ ਹੋਰ ਗਣਿਤ ਨਾਲ ਸਬੰਧਤ ਸੰਸਥਾਵਾਂ ਸ਼ਾਮਲ ਸਨ। ਇਸ ਪ੍ਰੇਰਣਾ ਦਾ ਕਾਰਣ ਇਹ ਦੱਸਿਆ ਗਿਆ – ਸਾਡੀ ਪ੍ਰਿਥਵੀ ਅੱਜ ਕਈ ਤਰ੍ਹਾਂ ਦੇ ਸੰਕਟਾਂ ਨਾਲ ਜੂਝ ਰਹੀ ਹੈ-ਅਬਾਦੀ, ਵਧ ਰਹੀ ਅਬਾਦੀ ਦੀਆਂ ਲੋੜਾਂ, ਨਸ਼ਟ ਹੋ ਰਹੀ ਜੈਵ-ਵਿਭਿੰਨਤਾ, ਜਲਸੰਕਟ, ਵਧ ਰਿਹਾ ਤਾਪਮਾਨ, ਪ੍ਰਦੂਸ਼ਣ ਆਦਿ। ਇਹ ਸੰਸਥਾਵਾਂ ਚਾਹੁੰਦੀਆਂ ਹਨ ਕਿ ਹਰ ਸਾਲ ਹਰ ਦੇਸ਼ ਆਪਣੀਆਂ ਇੰਨ੍ਹਾਂ ਸਮੱਸਿਆਵਾਂ ਨੂੰ ਫੋਕਸ ਬਣਾਵੇ ਅਤੇ ਇਹਨਾਂ ਦੇ ਸਮੁੱਚੇ ਗਣਿਤ ਨੂੰ ਆਪਣੇ ਲੋਕਾਂ ਨਾਲ ਸਾਂਝਾ ਕਰੇ। ਇੰਨ੍ਹਾਂ ਸੰਸਥਾਵਾਂ ਦਾ ਮੰਨਣਾ ਹੈ ਕਿ ਇਸ ਯਤਨ ਨਾਲ ਵਿਕਰਾਲ ਸਥਿਤੀਆਂ ਵਿੱਚ ਕੁੱਝ ਸੁਧਾਰ ਹੋ ਸਕਦਾ ਹੈ।



## ਹਿੰਸਾ ਤੇ ਰੋਗਾਂ ਨੇ ਤਬਾਹ ਕੀਤੀ ਸੀ ਸਿੰਧੂ ਸੱਭਿਅਤਾ

ਚਾਰ ਹਜ਼ਾਰ ਸਾਲ ਪਹਿਲਾਂ ਸਿੰਧੂ ਘਾਟੀ ਦੀ ਸੱਭਿਅਤਾ ਦੇ ਖਤਮ ਹੋਣ ਦੇ ਤਿੰਨ ਮੁੱਖ ਕਾਰਨ ਆਪਸੀ ਲੜਾਈਆਂ, ਲਾਗ ਦੀਆਂ ਬਿਮਾਰੀਆਂ ਤੇ ਵਾਤਾਵਰਨ ਵਿੱਚ ਬਦਲਾਅ ਸਨ।

ਉੱਤਰੀ ਕੈਰੋਲਿਨਾ ਦੀ ਐਪਾਲਾਚੇਨ ਸਟੇਟ ਯੂਨੀਵਰਸਿਟੀ ਵਿਖੇ ਮਾਨਵ ਵਿਗਿਆਨੀ ਦੀ ਸਹਾਇਕ ਪ੍ਰੋਫੈਸਰ ਡਾ. ਵੇਨ ਰੋਬਿਨਸ ਚੁਗ ਦੀ ਅਗਵਾਈ ਵਾਲੀ ਟੀਮ ਦੀ ਖੋਜ਼ ਅਨੁਸਾਰ ਵਾਤਾਵਰਨ, ਆਰਥਿਕਤਾ ਤੇ ਸਮਾਜਿਕ ਬਦਲਾਅ ਨੇ ਇਸ ਸੱਭਿਅਤਾ ਦੇ ਵਿਕਾਸ ਤੇ ਤਬਾਹੀ ਵਿੱਚ ਮੁਖ ਭੂਮਿਕਾ ਨਿਭਾਈ ਸੀ।

ਸ਼੍ਰੀਮਤੀ ਚੁੱਗ ਦੀ ਕੌਮਾਂਤਰੀ ਟੀਮ ਨੇ ਇਸ ਸੱਭਿਅਤਾ ਦੇ ਅਵਸ਼ੇਸ਼ਾਂ ਦੀ ਘੋਖ ਕਰਨ ਮਗਰੋਂ ਇਹ ਸਿੱਟਾ ਕੱਢਿਆ ਹੈ। ਟੀਮ ਨੇ ਹੜੱਪਾ ਦੀ ਖੁਦਾਈ ਦੌਰਾਨ ਮਨੁੱਖੀ ਪਿੰਜਰਾਂ ਦੀ ਜਾਂਚ ਪੜਤਾਲ ਕੀਤੀ। ਇਸ ਤੋਂ ਪੱਤਾ ਲੱਗਾ ਕਿ ਲਾਗ ਦੀਆਂ ਬਿਮਾਰੀਆਂ ਨੇ ਇਸ ਸੱਭਿਅਤਾ ਨੂੰ ਤਬਾਹ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। ਹੜੱਪਾ ਸਿੰਧੂ ਘਾਟੀ ਦੀ ਸੱਭਿਅਤਾ ਦੇ ਸਭ ਤੋਂ ਵੱਡੇ ਸ਼ਹਿਰਾਂ ਵਿੱਚੋਂ ਇੱਕ ਸੀ। ਖੋਜ ਦੌਰਾਨ ਲੱਭੀਆ ਬਹੁਤੀਆਂ ਖੋਪੜੀਆਂ ਦੀ ਹਾਲਤ ਬਹੁਤ ਖਰਾਬ ਸੀ। ਇਸ ਥਿਊਰੀ ਮੁਤਾਬਕ ਸਿੰਧੂ ਘਾਟੀ ਦੀ ਸੱਭਿਅਤਾ ਦਾ ਵਿਕਾਸ ਸ਼ਾਂਤੀ, ਸਹਿਜਸ ਤੇ ਸਮਾਨਤਾ ਦੇ ਸਿਧਾਂਤਾ ’ਤੇ ਹੋਇਆ। ਉਦੋਂ ਲੋਕਾਂ ਵਿੱਚ ਸਮਾਜਿਕ ਵਖਰੇਵੇਂ ਨਹੀਂ ਸਨ। ਹੌਲੀ-ਹੌਲੀ ਤੇ ਸਮਾਜਿਕ ਆਰਥਿਕ ਤੇ ਮੌਸਮੀ ਤਬਦੀਲੀਆਂ ਨੇ ਅਸਰ ਪਾਉਣਾ ਸ਼ੁਰੂ ਕਰ ਦਿੱਤਾ। ਇਸ ਨਾਲ ਸੱਭਿਅਤਾ ਤਬਾਹੀ ਵੱਲ ਤੁਰਨੀ ਸ਼ੁਰੂ ਹੋ ਗਈ। ਸਮਾਜ ਵਿੱਚ ਇਨ੍ਹਾਂ ਮਾੜੀਆਂ ਗੱਲਾਂ ਦੇ ਆਉਣ ਦੇ ਨਾਲ ਨਾਲ ਲਾਗ ਦੀਆਂ ਬਿਮਾਰੀਆਂ ਨੇ ਰਹਿੰਦੀ ਕਸਰ ਕੱਢ ਦਿੱਤੀ।

ਇਸ ਤੋਂ ਪਹਿਲੀਆਂ ਖੋਜਾਂ ’ਚ ਕਿਹਾ ਗਿਆ ਸੀ ਕਿ ਵਾਤਾਵਰਨ ਦੀਆਂ ਤਬਦੀਲੀਆਂ ਦੀ ਮਾਰ ਨੂੰ ਝੱਲ ਨਹੀਂ ਸਕੀ ਤੇ ਤਬਾਹ ਹੋ ਗਈ। ਕੁਝ ਦਹਾਕਿਆਂ ਤੋਂ ਨਵੀਂ ਤਕਨੀਕ ਨਾਲ ਕੀਤੀ ਖੋਜ ਤੋਂ ਸੱਭਿਅਤਾ ਦੇ ਖਾਤਮੇ ਬਾਰੇ ਨਵੇਂ ਤੱਥ ਉੱਭਰੇ ਹਨ। ਸੱਭਿਅਤਾ ਜੋ ਸਾਂਝੀਵਾਲਤਾ ਦੇ ਨਾਲ ਖੜੀ ਹੋਈ ਸੀ, ਸਮਾਂ ਪੈਣ ਨਾਲ ਉਸ ’ਚ ਸੱਭਿਆਚਾਰਕ ਵਿਭਿੰਨਤਾਵਾਂ ਆ ਗਈਆਂ ਤੇ ਲੜਾਈਆਂ ਸ਼ੁਰੂ ਹੋ ਗਈਆਂ। ਸੱਭਿਅਤਾ ’ਚ ਕੋਹੜ ਤੇ ਟੀਬੀ ਫੈਲ ਗਈ। ਖੋਜ ਅਨੁਸਾਰ ਹੜੱਪਾ ਦੇ ਸ਼ਹਿਰੀਕਰਨ ਦੇ ਸ਼ੁਰੂਆਤ ਦੇ ਦੌਰ ਵਿੱਚ ਵੀ ਕੋਹੜ ਫੈਲ ਗਿਆ ਸੀ। ਇਹ ਖਤਮ ਨਾ ਹੋਇਆ ਤੇ ਉਪਰੋਂ ਨਵੀਂ ਬਿਮਾਰੀ ਟੀਬੀ ਨੇ ਸੱਭਿਅਤਾ ਵਿੱਚ ਆਪਣੇ ਪੈਰ ਜਮਾਅ ਲਏ। ਇਸ ਤੋਂ ਇਲਾਵਾ ਆਪਸੀ ਝਗੜਿਆਂ ਦੌਰਾਨ ਸਿਰ ’ਤੇ ਹਮਲਾ ਕਰਕੇ ਖੋਪੜੀ ਭੰਨਣ ਕਾਰਨ ਮਰਨ ਵਾਲਿਆਂ ਦੀ ਗਿਣਤੀ ਵੀ ਬਹੁਤ ਸੀ।

## ਪ੍ਰਿੰਟਰ ’ਚੋਂ ਨਿਕਲੇਗਾ ਲਾਊਡ ਸਪੀਕਰ

ਕੋਰਨੈੱਲ ਯੂਨੀਵਰਸਿਟੀ ਵਿਖੇ ਭਾਰਤੀ ਅਮਰੀਕੀ ਖੋਜਾਰਥੀਆਂ ਨੇ 3ਡੀ ਪ੍ਰਿੰਟਿੰਗ ਦੀ ਵਰਤੋਂ ਨਾਲ ਇੱਕ ਅਜਿਹਾ ਲਾਊਡ ਸਪੀਕਰ ਇਜਾਦ ਕੀਤਾ ਹੈ, ਜੋ ਪ੍ਰਿੰਟਰ ਤੋਂ ਬਾਹਰ ਆਉਂਦੇ ਸਾਰ ਹੀ ਕੰਮ ਕਰਨ ਦੇ ਯੋਗ ਹੋਵੇਗਾ। ਮਕੈਨੀਕਲ ਇੰਜਨੀਅਰਿੰਗ ਵਿੱਚ ਗਰੈਜੂਏਟ ਅਪੂਰਵ ਕਿਰਨ ਤੇ ਰੋਬਰਟ ਮੈਕਕਰਡੀ ਨੇ ਮਕੈਨੀਕਲ ਤੇ ਏਅਰੋਸਪੇਸ ਇੰਜਨੀਅਰਿੰਗ ਦੇ ਐਸੋਸੀਏਟ ਪ੍ਰੋਫੈਸਰ ਹੌਡ ਲਿਪਸਨ ਨਾਲ ਮਿਲ ਕੇ ਅਜਿਹਾ ਉਪਕਰਨ ਬਣਾਇਆ ਹੈ, ਜੋ ਕਈ ਤਰ੍ਹਾਂ ਦਾ ਮੀਟੀਰੀਅਲ ਪ੍ਰਿੰਟ ਕਰ ਸਕੇਗਾ। ਇਸ ਤਕਨੀਕ ਨਾਲ ਤਿਆਰ ਪਲਾਸਟਿਕ ਦੇ ਢਾਂਚੇ ਵਾਲੇ ਲਾਊਡ ਸਪੀਕਰ ਵਿੱਚ ਕੰਡਕਟਿਵ ਕੁਆਇਲ ਅਤੇ ਚੁੰਬਕ ਲੱਗੀ ਹੋਵੇਗੀ।

## ਚਾਰ ਨਵੇਂ ਅਕਾਸ਼ ਗੰਗਾ ਝੁਰਮਟ ਲੱਭੇ

ਵਿਗਿਆਨੀਆਂ ਨੇ ਚਾਰ ਨਵੇਂ ਆਕਾਸ਼ ਗੰਗਾ ਦੇ ਝੁਰਮਟ ਖੋਜ਼ੇ ਹਨ। ਹਰੇਕ ਆਕਾਸ਼ ਗੰਗਾ ’ਚ ਹਜ਼ਾਰਾਂ ਅਕਾਸ਼ ਮੰਡਲ ਹਨ ਜਿਨ੍ਹਾਂ ’ਚੋਂ ਕੁਝ ਧਰਤੀ ਤੋਂ 10 ਬਿਲੀਅਨ ਲਾਈਟ ਵਰ੍ਹੇ ’ਤੇ ਹਨ। ਇੰਪੀਰੀਅਲ ਕਾਲਜ ਲੰਡਨ ਦੇ ਖਗੋਲ ਵਿਗਿਆਨੀਆਂ ਦੀ ਅਗਵਾਈ ’ਚ ਕੌਮਾਂਤਰੀ ਟੀਮ ਨੇ ਦੋ ਯੂਰਪੀ ਸੈਟੇਲਾਈਟਾਂ ਤੋਂ ਇਕੱਤਰ ਅੰਕੜਿਆਂ ਨਾਲ ਇਨ੍ਹਾਂ ਦੀ ਪਛਾਣ ਕੀਤੀ ਹੈ। ਵਿਗਿਆਨੀਆਂ ਮੁਤਾਬਕ ਇਸ ਤਕਨੀਕ ਦੀ ਵਰਤੋਂ ਨਾਲ ਦੋ ਹਜ਼ਾਰ ਹੋਰਝੁਰਮਟਾਂ ਦਾ ਪਤਾ ਲੱਗ ਸਕਦਾ ਹੈ। ਬ੍ਰਹਿਮੰਡ ’ਚ ਜਿਆਦਾਤਰ ਝੁਰਮਟਾਂ ’ਚ ਜਿਹੜੀਆਂ ਆਕਾਸ਼ ਗੰਗਾਵਾਂ ਹਨ, ਉਨ੍ਹਾਂ ਦੇ ਤਾਰਿਆਂ ’ਚ ਧੂੜ ਅਤੇ ਗੈਸ ਬਣ ਰਹੀ ਹੈ।



## ਪੰਡਿਤ ਲਾਪਤਾ

ਵਾਸ਼ਿੰਗਟਨ- ਉੱਤਰੀ ਭਾਰਤ ਦੇ ਪਿੰਡਾਂ ’ਚੋਂ ਅਮਰੀਕਾ ਲਿਆਂਦੇ ਗਏ 163 ਪੰਡਿਤ ਪਿਛਲੇ ਇੱਕ ਸਾਲ ਦੌਰਾਨ ਗਾਇਬ ਹੋ ਗਏ ਹਨ। ਸ਼ਿਕਾਗੋ ਅਧਾਰਤ ਹਫ਼ਤਾਵਰੀ ਰਸਾਲੇ ‘ਹਾਏ ਇੰਡੀਆ’ ਦੀ ਵਿਸ਼ੇਸ਼ ਰਿਪੋਰਟ ’ਚ ਕਿਹਾ ਗਿਆ ਹੈ ਕਿ ਇਓਵਾ ’ਚ ਮਹਾਂਰਿਸ਼ੀ ਵੈਦਿਕ ਸਿਟੀ ’ਚੋਂ ਇਹ ਪੰਡਿਤ ਗਾਇਬ ਹੋਏ ਹਨ। ਮਹਾਂਰਿਸ਼ੀ ਵੈਦਿਕ ਸਿਟੀ ਵੱਲੋਂ ਤੁਰੰਤ ਕੋਈ ਪ੍ਰਤੀਕਰਮ ਨਹੀਂ ਆਇਆ ਹੈ। ਇੱਥੇ ਕੋਈ 1050 ਪੰਡਿਤ ਧਿਆਨ ਪ੍ਰੋਗਰਾਮ ’ਚ ਲੱਗੇ ਹੋਏ ਹਨ ਜਿਸ ਬਾਰੇ ਕਥਿਤ ਦਾਅਵਾ ਕੀਤਾ ਜਾ ਰਿਹਾ ਹੈ ਕਿ ਧਰਤੀ ’ਤੇ ਸ਼ਾਂਤੀ ਲਿਆਉਣ ਦੇ ਉਪਰਾਲੇ ਤਹਿਤ ਇਹ ਪ੍ਰੋਗਰਾਮ ਅਰੰਭਿਆ ਗਿਆ।

ਰਿਪੋਰਟ ’ਚ ਕਿਹਾ ਗਿਆ ਹੈ ਕਿ ਕਈ ਪੰਡਿਤ ਤਾਂ 19 ਸਾਲ ਦੇ ਹਨ। ਰਿਪੋਰਟ ’ਚ ਇੱਕ ਪੰਡਿਤ ਦੇ ਹਵਾਲੇ ਨਾਲ ਪੂਰਾ ਵੇਰਵਾ ਦਿੱਤਾ ਗਿਆ ਹੈ ਕਿ ਕਿਵੇਂ ਭਾਰਤੀਆਂ ਨੂੰ ਅਮਰੀਕਾ ਲਿਆ ਕਿ ਸੰਸਥਾ ’ਚ ਮਾੜੀ ਹਾਲਤ ਵਿੱਚ ਰੱਖਿਆ ਜਾਂਦਾ ਹੈ। ਅਮਰੀਕਾ ਪਹੁੰਚਣ ’ਤੇ ਇਹਨਾਂ ਨੂੰ ਨਿਗਰਾਨੀ ਹੇਠ ਆਰਜ਼ੀ ਟਰੇਲਰਾਂ ’ਚ ਰੱਖਿਆ ਜਾਂਦਾ ਹੈ। ਭਾਰਤ ਤੋਂ ਚੱਲਣ ਤੋਂ ਪਹਿਲਾਂ ਉਨ੍ਹਾਂ ਨੂੰ 50 ਅਮਰੀਕੀ ਡਾਲਰ ਦੇਣ ਦਾ ਵਾਅਦਾ ਕੀਤਾ ਜਾਂਦਾ ਹੈ। ਰਿਪੋਰਟ ਮੁਤਾਬਕ ਇਹ ਸਮਝੌਤਾ ਸਿਰਫ ਵੀਜ਼ਾ ਹਾਸਲ ਕਰਨ ਤੱਕ ਹੀ ਸੀਮਤ ਹੁੰਦਾ ਹੈ।

(ਪੰਜਾਬੀ ਟ੍ਰਿਬਿਊਨ)

## ਜੋਤਿਸ਼ੀ ਵੱਲੋਂ ਔਰਤ ਨਾਲ ਜਬਰ ਜਨਾਹ

ਮੈਲਬਰਨ- ਆਸਟ੍ਰੇਲੀਆ ਵਿੱਚ ਭਾਰਤੀ ਮੂਲ ਦੇ ਇੱਕ ਜੋਤਸ਼ੀ ਨੇ ਇੱਕ ਔਰਤ ਉੱਪਰ ਕਾਲੇ ਜਾਦੂ ਦਾ ਅਸਰ ਖਤਮ ਕਰਨ ਲਈ ਉਸ ਨਾਲ ਜਬਰ ਜਨਾਹ ਕੀਤਾ ਹੈ।

29 ਸਾਲਾ ਵੈਂਕਟੇਸ ਕੋਡਡੱਪਾ ਉੱਪਰ ਜਬਰ ਜਨਾਹ ਸਣੇ 8 ਦੋਸ਼ ਲੱਗੇ ਹਨ। ਮੈਲਬਰਨ ਦੇ ਵਾਸੀ ਇਸ ਜੋਤਸ਼ੀ ਨੇ ਔਰਤ ਨੂੰ ਕਿਹਾ ਕਿ ਉਸ ਉੱਪਰ ਕਾਲੇ ਜਾਦੂ ਦਾ ਅਸਰ ਹੈ ਤੇ ਇਹ ਅਸਰ ਤਦ ਹੀ ਖਤਮ ਹੋ ਸਕਦਾ ਹੈ, ਜੇਕਰ ਉਹ ਕਿਸੇ ਗੈਰ ਮਰਦ ਨਾਲ ਸਰੀਰਕ ਸਬੰਧ ਬਣਾਏ।

(ਪੰਜਾਬੀ ਟ੍ਰਿਬਿਊਨ)

## ਦੇਵਦਾਸੀ ਪ੍ਰਥਾ ਰੋਕਣ ਦੇ ਹੁਕਮ

ਨਵੀਂ ਦਿੱਲੀ- ਸੁਪਰੀਮ ਕੋਰਟ ਨੇ ਅੱਜ ਕਰਨਾਟਕ ਸਰਕਾਰ ਨੂੰ ਹਦਾਇਤ ਦਿੱਤੀ ਕਿ ਸੂਬੇ ਦੇ ਦੇਵਨਗਰ ਜਿਲੇ ਦੇ ਇੱਕ ਮੰਦਰ ਵਿੱਚ ਮਹਿਲਾਵਾਂ ਨੂੰ ਜਬਰਦਸਤੀ ‘ਦੇਵਦਾਸੀ’ ਬਣਾਉਣ ਦੀ ਪ੍ਰਥਾ ਬੰਦ ਕਰਨ ਲਈ ਲੋੜੀਂਦੇ ਕਦਮ ਚੁੱਕੇ ਜਾਣ।

ਚੀਫ ਜਸਟਿਸ ਪੀ. ਸਦਾਸ਼ਿਵਮ ਦੀ ਅਗਵਾਈ ਵਾਲੇ ਬੈਂਚ ਨੇ ਗੈਰ ਸਰਕਾਰੀ ਜਥੇਬੰਦੀ ਐੱਸ.ਐੱਲ. ਫਾਊਂਡੇਸ਼ਨ ਦੀ ਜਨਹਿਤ ਪਟੀਸ਼ਨ ’ਤੇ ਸੁਣਵਾਈ ਕਰਦਿਆਂ ਇਹ ਹਦਾਇਤਾਂ ਜਾਰੀ ਕੀਤੀਆਂ ਹਨ। ਪਟੀਸ਼ਨ ਵਿੱਚ ਦੋਸ਼ ਲਗਾਇਆ ਗਿਆ ਸੀ ਕਿ ਦੇਵਨਗਰ ਦੀ ਹੜਪਨਹੱਲੀ ਤਹਿਸੀਲ ਵਿੱਚ ਸਥਿਤ ਉਤਰਾਂਗ ਮਾਲਾ ਦੁਰਗ ਮੰਦਰ ਵਿੱਚ ਕਈ ਔਰਤਾਂ ਨੂੰ ਦੇਵਦਾਸੀ ਬਣਾਇਆ ਜਾਂਦਾ ਹੈ। ਪਟੀਸ਼ਨ ਵਿੱਚ ਦੇਵਦਾਸੀ ਪ੍ਰਥਾ ਨੂੰ ਦੇਸ਼ ਲਈ ਸ਼ਰਮਨਾਕ ਕਰਾਰ ਦਿੰਦਿਆਂ ਇਸ ਨੂੰ ਬੰਦ ਕਰਨ ਲਈ ਹਦਾਇਤਾਂ ਜਾਰੀ ਕਰਨ ਦੀ ਅਪੀਲ ਕੀਤੀ ਗਈ ਸੀ।

ਜਿਕਰਯੋਗ ਹੈ ਕਿ ਦੇਵਦਾਸੀ ਇੱਕ ਅਜਿਹੀ ਔਰਤ ਹੁੰਦੀ ਹੈ ਜੋ ਆਪਣੀ ਸਾਰੀ ਜ਼ਿੰਦਗੀ ਕਿਸੇ ਮੂਰਤੀ ਜਾਂ ਮੰਦਰ ਦੀ ਪੂਜਾ ਜਾਂ ਸੇਵਾ ਲਈ ਸਮਰਪਤ ਕਰ ਦਿੰਦੀ ਹੈ।

(ਸਪੋਕਸਮੈਨ)

## ਦੋ ਸਾਧੂਆਂ ਦੀ ਨਿਪੁੰਸਕਤਾ ਦੀ ਜਾਂਚ ਦੇ ਹੁਕਮ

ਚੰਡੀਗੜ੍ਹ- ਡੇਰਾ ਸਿਰਸਾ ਦੇ ਦੋ ਸਾਧੂਆਂ ਦੀ ਨਿਪੁੰਸਕਤਾ ਦੀ ਜਾਂਚ ਲਈ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੇ ਇੱਕ ਕਮੇਟੀ ਗਠਿਤ ਕਰਕੇ ਦੋ ਹਫਤਿਆਂ ਵਿੱਚ ਰਿਪੋਰਟ ਦਾਖਲ ਕਰਨ ਦਾ ਹੁਕਮ ਦਿੰਦੇ ਹੋਏ ਅਗਲੀ ਸੁਣਵਾਈ 24 ਫਰਵਰੀ ਤਹਿ ਕੀਤੀ ਹੈ। ਸਰਕਾਰ ਨੂੰ ਇਹ ਹਦਾਇਤ ਡੇਰੇ ਦੇ ਨਿਪੁੰਸਕ ਸਾਬਤ ਹੋ ਚੁੱਕੇ ਹੰਸ ਰਾਜ ਚੌਹਾਨ ਵੱਲੋਂ ਦਾਖਲ ਲੋਕਹਿੱਤ ਪਟੀਸ਼ਨ ਦੀ ਸੁਣਵਾਈ ਦੌਰਾਨ ਮਿਤੀ 4 ਫਰਵਰੀ ਨੂੰ ਜਸਟਿਸ ਰਿਤੂ ਬਾਹਰੀ ਦੀ ਇਕਹਿਰੀ ਬੈਂਚ ਵੱਲੋਂ ਦਿੱਤੀ ਗਈ।

ਚੌਹਾਨ ਨੇ ਪਟੀਸ਼ਨ ਦਾਖਲ ਕਰਕੇ ਦੋਸ਼ ਲਾਇਆ ਸੀ ਕਿ ਡੇਰੇ ਵਿੱਚ ਕਥਿਤ ਤੌਰ ’ਤੇ ਨਿਪੁੰਸਕ ਬਣਾਇਆ ਜਾਂਦਾ ਹੈ ਅਤੇ ਇਸ ਵੇਲੇ ਤਕਰੀਬਨ ਬਹੁਤ ਸਾਰੇ ਸਾਧੂ ਨਿਪੁੰਸਕ ਕੀਤੇ ਜਾ ਚੁੱਕੇ ਹਨ। ਸਾਧੂਆਂ ਨੂੰ ਨਿਪੁੰਸਕ ਹੋਣ ਤੋਂ ਬਾਅਦ ਡੇਰਾ ਮੁਖੀ ਦੇ ਜ਼ਰੀਏ ਸਿੱਧਾ ਰੱਬ ਨੂੰ ਹਾਸਲ ਕਰ ਲੈਣ ਦਾ ਉਕਸਾਵਾ ਦਿੱਤਾ ਜਾਂਦਾ ਹੈ। (ਸਪੋਕਸਮੈਨ)




ਸੰਦੇਸ਼ ਭੇਜਣ ਲਈ: **94173-62085**

ਇਹ ਭਗਵਿਆਂ, ਇਹ ਚਿਮਟਿਆਂ, ਇਹ ਲੋਟੂਆਂ ਨੂੰ ਪੂਜੇ,
ਚੋਰਾਂ ਦੇ ਮੱਕੜ ਜਾਲ 'ਚ ਫਸਦਾ ਇਹ ਆਦਮੀ।

ਇਹ ਸਫਰ ਚੇਤਨਾ ਦਾ ਸੀ ਹੋਣਾ ਕਰੀਬ ਕਿੰਨਾ,
ਖੁਦ ਹੋਂਦ ਆਪਣੀ ਆਪ ਪਰਖਦਾ ਜੇ ਇਹ ਆਦਮੀ।

**ਰਿਸ਼ੀ ਚਿੱਤਰਕਾਰ**
**ਵੈਨਕੂਵਰ (ਬੀ.ਸੀ.)**

ਅਸੀਂ ਮਿਹਨਤਕਸ਼ਾ ਨੇ ਲੇਖ ਆਪਣੇ ਆਪ ਲਿਖਣੇ ਨੇ,
ਨਾ ਕੋਈ ਓਟ ਲੱਭਦੇ ਹਾਂ, ਨਾ ਕੋਈ ਟੇਕ ਰੱਖਦੇ ਹਾਂ।

**ਅਮਰੀਕ ਗਾਫਿਲ**
00971527167380

ਚਿੰਬੜੇ ਨੇ ਘੁਣ ਬਣਕੇ ਸਾਧ-ਪਾਖੰਡੀ ਬਾਬੇ,
ਮਾਨਵਤਾ ਦੀ ਹੋਸ਼ ਭੁਲਾਈ ਕਦ ਬੋਲਾਂਗੇ!

**ਕਰਮ ਸਿੰਘ ਜ਼ਖ਼ਮੀ**
98885-28027

ਦੋ ਪਹੀਆਂ ਤੇ ਚਲਦੀ ਹੈ ਜ਼ਿੰਦਗੀ ਦੀ ਗੱਡੀ,
ਬੇਟੇ ਤੇ ਬੇਟੀਆਂ ਦੇ ਪਹੀਏ ਸੰਭਾਲ ਰੱਖਣਾ।

**ਸਤਪਾਲ ਖੁੱਲ੍ਹਰ**
98555-74726

ਸ਼ਰਾਬ, ਸਮੈਕਾਂ, ਸਰਵਣਾ ਅਨੇਕਾਂ ਉਜਾੜੇ ਘਰ,
ਵੇ ਮੁੜਿਆ ਮਾਂ ਦੀ ਮੌਤ ਦਾ ਬੰਦੋਬਸਤ ਨਾ ਕਰ।

**ਗੁਰਚਰਨ ਨੂਰਪੁਰ**
98550-51099

ਦੇਸ਼ ਮੇਰੇ ਦੀ ਧਰਤੀ ਤੇ ਅਕਲਾਂ ਦਾ ਮੁੱਲ ਨਹੀਂ ਪੈਂਦਾ,
ਤਾਹੀਓਂ ਲੰਬੀ ਲਾਈਨ ਖੜ੍ਹ ਕੇ ਹੁਨਰ ਉਡੀਕੇ ਵੀਜ਼ੇ।

**ਸੁਨੀਲਮ ਮੰਡ**
95920-96546

ਮੱਥੇ 'ਚ ਫਿਰ ਬਾਲ ਕੇ ਅੱਜ ਸੋਚ ਦਾ ਦੀਵਾ ਕੋਈ,
ਚਾਰ ਦਿਸ਼ਾਵਾਂ ਘੁੰਮ ਖੋਲ੍ਹੋ ਕਾਲਖਾਂ ਦਾ ਪਾਜ਼ ਹੁਣ।

**ਡਾ. ਤਿਲਕ ਰਾਜ**
098960-46088

*ਜ਼ਿੰਦਗੀ ਵੱਲ ਆਪਣੇ ਅੰਦਰ ਨਵੇਂ ਵਿਸ਼ਵਾਸ ਵੱਲ, ਨਵੀਆਂ ਆਸਾਂ ਉਮੰਗਾਂ ਵੱਲ, ਚਾਨਣ ਵੱਲ ਮੇਰੀ ਵਾਪਸੀ ਦੀ ਉਹ ਪਗਡੰਡੀ, ਉਹ ਰਸਤਾ ਤੇ ਉਹ ਦਿਨ ਮੁਬਾਰਕ ਹੋਣ, ਉਸ ਵੇਲੇ ਦੇ ਸੂਰਜ ਦਾ ਸ਼ੁਕਰੀਆ, ਉਸ ਵੇਲੇ ਦੀ ਧਰਤੀ ਦਾ ਸ਼ੁਕਰੀਆ।*
***....ਚੰਗੇਜ਼ ਆਇਤਮਾਤੋਵ***

ਮੰਜ਼ਿਲ ਜੇ ਸਰ ਕਰਨੀ ਨਿਗ੍ਹਾ ਨੂੰ ਸਾਹਮਣੇ ਰੱਖੀਂ,
ਤੇਰੇ ਕਦਮਾਂ ਨੂੰ ਰਸਤੇ 'ਚ ਕਿਤੇ ਵਿਸ਼ਰਾਮ ਨਾ ਆਵੇ।

**ਬਲਜੀਤ ਪਾਲ ਸਿੰਘ**
94173-24432

ਤੈਨੂੰ ਤੇਰਾ ਭਗਵਾਨ ਮੁਬਾਰਕ, ਮੈਨੂੰ ਦਿਲਚਸਪੀ ਵੀ ਨਹੀਂ,
ਮੇਰੇ ਲਈ ਇਨਸਾਨ ਤੋਂ ਵੱਡੀ ਕੋਈ ਸਤਿਕਾਰਤ ਹਸਤੀ ਨਹੀਂ।

**ਕੁਲਵੰਤ ਜੀਰਾ**
98143-63180

ਲੈਣਾ ਏ ਭਲਾ ਕੀ ਤੇਰੇ ਖ਼ਿਆਲੀ ਸਵਰਗ 'ਚੋਂ,
ਧਰਤੀ ਨੂੰ ਜਗਮਗਾਉਂਣ ਦੀ ਕੋਸ਼ਿਸ਼ ਕਰਾਂਗਾ ਮੈਂ।

**ਬਿਸ਼ਨ ਸਿੰਘ ਉਪਾਸ਼ਕ**
(ਪਰਮਿੰਦਰ ਖੋਖਰ)
84270-07143

ਬਣਦੇ ਬਣਦੇ ਬਣ ਚੱਲੇ ਨੇ ਬੰਦੇ ਇਸ ਬਸਤੀ ਦੇ ਪਿੰਜਰ,
ਹੈਰਤ ਹੈ ਉਹ ਫਿਰ ਵੀ ਆਖਣ ਹੁਣ ਹੈ ਇੱਥੇ ਸਭ ਕੁਝ ਬਿਹਤਰ

**ਡਾ. ਸ਼ਮਸ਼ੇਰ ਮੋਹੀ**
94171-42415

ਆਹਾਂ ਦੇ ਨਾਲ ਨਗ਼ਮੇ ਤੇ ਸਾਜ਼ ਲਿਖ ਰਿਹਾ ਹਾਂ,
ਜ਼ਖ਼ਮੀ ਪਰਾਂ ਤੇ ਪਰਵਾਜ਼ ਲਿਖ ਰਿਹਾ ਹਾਂ।

**ਕੁਲਵਿੰਦਰ ਕੁੱਲ੍ਹਾ**
98154-29964

ਆਸ ਨਿਰਾਸ਼ਾ ਬਣ ਜਾਏ ਜੇ ਨਾ ਦੂਹਰਾ ਕਰੀਏ ਡੱਕਾ,
ਪਰਬਤ ਝੁਕ ਝੁਕ ਕਰਨ ਸਲਾਮਾਂ ਜੇ ਹੋਏ ਇਰਾਦਾ ਪੱਕਾ।

**ਸੁਖਦੇਵ ਧੂਰੀ**
95920-85886

ਮੈਂ ਨਿਰੀ ਖ਼ੁਸ਼ਬੂ ਹਾਂ ਮੈਂ ਤਾਂ ਫੈਲਣਾ ਹੀ ਫੈਲਣੈਂ,
ਹਰ ਕਿਸੇ ਦੀਵਾਰ 'ਚੋਂ ਰਸਤਾ ਬਣਾ ਲੈਂਦਾ ਹਾਂ ਮੈਂ।

**ਜਸਪਾਲ ਘਈ**
99550-99926

ਹਰ ਜਿੱਤ ਤੇ ਮੰਜ਼ਿਲ
ਸਿਰੜ ਦਾ ਹੁੰਦੀ ਹੈ ਸਬੂਤ
ਐ ਮੁਸਾਫ਼ਰ ਤੁਰਿਆ ਚੱਲ
ਤੁਰਿਆਂ ਹੀ ਬਣਦੀ ਹੈ ਡਗਰ

**ਮਨਜੀਤ ਕੌਰ ਅੰਬਾਲਵੀ,**
094162-71625

# ਨੈੱਟਵਰਕ ਮਾਰਕਿਟਿੰਗ ਦੀ ਅਸਲੀਅਤ

**ਅਰਵਿੰਦ ਕੁਮਾਰ**

ਅੱਜ-ਕੱਲ੍ਹ 'ਨੈੱਟਵਰਕ ਮਾਰਕਿਟਿੰਗ' ਦਾ ਚਲਣ ਅਤੇ ਗ਼ਰੂਦ ਵੱਧਦਾ ਜਾ ਰਿਹਾ ਹੈ। ਨੱਬੇ ਦੇ ਦਹਾਕੇ ਵਿੱਚ 'ਏਵਨ', 'ਟਾਈਮ ਲਾਈਫ਼ ਏਸ਼ੀਆ', 'ਏਮਵੇ' ਅਤੇ 'ਓਰਿਫਲੇਮ' - ਜਿਹੀਆਂ ਕੁੱਝ ਕੰਪਨੀਆਂ ਨੇ ਭਾਰਤ ਵਿੱਚ ਆਪਣਾ ਕਾਰੋਬਾਰ ਸ਼ੁਰੂ ਕੀਤਾ ਸੀ। ਲਗਭਗ 15 ਤੋਂ ਵੀ ਵੱਧ ਦੇਸੀ-ਵਿਦੇਸ਼ੀ ਕੰਪਨੀਆਂ ਦੇ 11 ਲੱਖ ਵੰਡਾਵੇ (Distributor) 2000 ਕਰੋੜ ਰੁਪਏ ਦਾ ਸਲਾਨਾ ਕਾਰੋਬਾਰ ਕਰ ਰਹੇ ਹਨ। ਰੋਜ਼ਾਨਾ ਘਰੇਲੂ ਵਰਤੋਂ ਦੇ ਅੱਡ-ਅੱਡ ਉਤਪਾਦਾਂ ਤੋਂ ਇਲਾਵਾ ਇਹ ਕੰਪਨੀਆਂ ਸੁਹੱਪਣ ਉਤਪਾਦ, ਭਾਰ ਕੰਟਰੋਲ ਕਰਨ ਵਾਲੇ ਉਤਪਾਦ, ਪੋਸ਼ਕ ਭੋਜਨ, ਪ੍ਰੀਮੀਅਮ ਰੇਂਜ ਦੀਆਂ ਕਿਤਾਬਾਂ ਆਦਿ ਵਿਕਰੀ ਕਰਨ ਵਿੱਚ ਜੁਟੀਆਂ ਹੋਈਆਂ ਹਨ। 'ਏਮਵੇ ਇੰਡੀਆ' ਦੇ ਸੀ.ਈ.ਓ. ਅਤੇ ਪ੍ਰਬੰਧ ਨਿਰਦੇਸ਼ਕ ਵਿਲਿਅਮ ਐਸ. ਪਿੰਕਨੇ ਅਨੁਸਾਰ - "ਇਹ ਤਾਂ ਸ਼ੁਰੂਆਤ ਹੈ, ਸਾਡੇ ਕਾਰੋਬਾਰ ਲਈ ਭਾਰਤ ਵਿੱਚ ਕਾਫ਼ੀ ਸੰਭਾਵਨਾਵਾਂ ਹਨ।"

ਆਓ, ਹੁਣ ਇਹ ਦੇਖੀਏ ਕਿ ਨੈੱਟਵਰਕ ਮਾਰਕਿਟਿੰਗ ਦੀ ਇਹ ਪ੍ਰਣਾਲੀ ਕਿਵੇਂ ਚਲਾਈ ਜਾਂਦੀ ਹੈ। ਇਸ ਨੂੰ ਇੱਕ ਉਦਾਹਰਣ ਰਾਹੀਂ ਸਮਝਿਆ ਜਾ ਸਕਦਾ ਹੈ - ਜੇਕਰ ਕੋਈ ਐਮਵੇ ਨਾਲ ਜੁੜਨਾ ਚਾਹੁੰਦਾ ਹੈ ਤਾਂ ਉਸਨੂੰ 4500 ਰੁਪਏ ਦੀ ਨਿਰਧਾਰਿਤ ਰਾਸ਼ੀ ਕੰਪਨੀ ਨੂੰ ਦੇਣੀ ਹੁੰਦੀ ਹੈ, ਜਿਸ ਵਿੱਚ 500 ਰੁਪਏ ਰਜਿਸਟਰੀ-ਕੀਮਤ ਦੇ ਰੂਪ ਵਿੱਚ ਕੱਟ ਕੇ ਕੰਪਨੀ 4000 ਰੁਪਏ ਦੇ ਆਪਣੇ ਉਤਪਾਦ ਉਸਨੂੰ ਮੁਹੱਈਆ ਕਰਵਾਉਂਦੀ ਹੈ। ਹੁਣ ਉਸਨੂੰ ਆਪਣੀ ਕੋਸ਼ਿਸ਼ ਨਾਲ ਹੋਰ 6 ਲੋਕਾਂ ਨੂੰ ਤਿਆਰ ਕਰਨਾ ਪੈਂਦਾ ਹੈ ਜੋ ਉਸੇ ਵਾਂਗ ਇਸ ਕੰਪਨੀ ਨਾਲ ਜੁੜਨ। ਫਿਰ ਉਹਨਾਂ 6 ਲੋਕਾਂ ਵਿੱਚੋਂ ਹਰੇਕ 6-6 ਹੋਰਨਾਂ ਨੂੰ ਪ੍ਰੇਰਕੇ ਇਸ ਨੈੱਟਵਰਕ ਨਾਲ ਜੋੜਨ ਦੀ ਕੋਸ਼ਿਸ਼ ਕਰਦਾ ਹੈ। ਇਸ ਤਰ੍ਹਾਂ ਉਪਭੋਗਤਾਵਾਂ ਦੀ ਇਸ ਲੜੀ ਨਾਲ ਇੱਕ ਪਿਰਾਮਿਡ ਦਾ ਢਾਂਚਾ ਤਿਆਰ ਹੁੰਦਾ ਹੈ। ਇਸ ਲੜੀ ਵਿੱਚ ਸ਼ਾਮਲ ਹਰ ਵਿਅਕਤੀ ਕੰਪਨੀ ਦੇ ਉਤਪਾਦਾਂ ਦਾ ਵੰਡਾਵਾ, ਸਹਿ ਉਪਭੋਗੀ ਸਹਿ ਪ੍ਰਚਾਰਕ ਹੁੰਦਾ ਹੈ। ਉਹਦੇ ਰਾਹੀਂ ਬਣਾਏ ਗਏ ਵੰਡਾਵੇ ਉਹਦੀ ਡਾਊਨ ਲਾਈਨ ਵਿੱਚ ਹੁੰਦੇ ਹਨ, ਜਿਵੇਂ ਉਹ ਖ਼ੁਦ ਆਪਣੇ ਅਪਲਾਈਨ ਵੰਡਾਰਿਆਂ, ਸਹਿ ਉਪਭੋਗਤਾਵਾਂ-ਪ੍ਰਚਾਰਕਾਂ ਦੀ ਡਾਊਨ ਲਾਈਨ ਵਿੱਚ ਹੁੰਦਾ ਹੈ। ਇਸ ਲੜੀ ਦੇ ਕਿਸੇ ਨੁਕਤੇ 'ਤੇ ਸਥਿਤ ਕਿਸੇ ਵੰਡਾਵੇ, ਸਹਿ ਉਪਭੋਗਤਾ ਨੂੰ ਉਹਦੇ ਡਾਊਨ ਲਾਈਨ ਦੇ ਲੋਕਾਂ ਰਾਹੀਂ ਖ਼ਰੀਦੇ ਗਏ ਉਤਪਾਦਾਂ 'ਤੇ ਕਮਿਸ਼ਨ ਹਾਸਲ ਹੁੰਦਾ ਹੈ। ਇਸ ਤਰ੍ਹਾਂ ਗਿਣਤੀ ਰਾਹੀਂ ਕੰਪਨੀ ਇਹ ਦਿਖਾਉਂਦੀ ਹੈ ਕਿ ਕੋਈ ਵੰਡਾਵਾ ਆਪਣੀ ਡਾਊਨ ਲਾਈਨ ਵਿੱਚ ਇੱਕ ਖ਼ਾਸ ਗਿਣਤੀ ਵਿੱਚ ਵੰਡਾਵਿਆਂ ਦੀ ਲੜੀ ਤਿਆਰ ਕਰ ਕੇ ਸਿਲਵਰ, ਗੋਲਡ ਤੇ ਡਾਇਮੰਡ ਸ਼੍ਰੇਣੀ ਤੱਕ ਪਹੁੰਚ ਜਾਂਦਾ ਹੈ ਅਤੇ ਲੱਖਾਂ ਦੀ ਕਮਾਈ ਕਰ ਸਕਦਾ ਹੈ। ਇਸ ਤਰ੍ਹਾਂ ਕੰਪਨੀ ਉਪਭੋਗੀ ਬਨਣ ਦੇ ਨਾਲ-ਨਾਲ ਲੱਖਾਂ ਦੀ ਕਮਾਈ ਕਰਨ ਦੇ ਸਬਜ਼ਬਾਗ ਵਿੱਚ ਲੋਕਾਂ ਨੂੰ ਫਸਾਉਂਦੀ ਹੈ। ਕੁੱਝ ਇਸ ਤਰ੍ਹਾਂ ਦੇ ਉਪਦੇਸ਼ ਦਿੱਤੇ ਜਾਂਦੇ ਹਨ:-

"ਤੁਸੀਂ ਕਦੇ ਇਹ ਵਿਚਾਰਿਆ ਹੈ ਕਿ ਇੱਕ ਆਮ ਆਦਮੀ ਕਿੰਨਾ ਦੁਖਦਾਈ ਜੀਵਨ ਬਿਤਾਉਂਦਾ ਹੈ? ਉਹ ਆਮ ਘਰਾਂ ਵਿੱਚ ਰਹਿੰਦਾ ਹੈ, ਆਪਣੇ ਬੱਚਿਆਂ ਨੂੰ ਆਮ ਸਕੂਲਾਂ ਵਿੱਚ ਪੜ੍ਹਾਉਂਦਾ ਹੈ, ਪਤਨੀ ਅਤੇ ਬੱਚਿਆਂ ਨੂੰ ਖੁਸ਼ ਨਹੀਂ ਰੱਖਦਾ, ਪਰਉਪਕਾਰ ਜਾਂ ਸਮਾਜ ਤੇ ਦੇਸ਼ ਸੇਵਾ ਨਹੀਂ ਕਰਦਾ, ਮਨ ਚਾਹੀਆਂ ਛੁੱਟੀਆਂ ਮਨਪਸੰਦ ਥਾਵਾਂ 'ਤੇ ਨਹੀਂ ਬਿਤਾਉਂਦਾ। ਅਜਿਹੇ 'ਚ ਜੇਕਰ ਉਹਦਾ ਐਕਸੀਡੈਂਟ ਹੋ ਜਾਵੇ, ਉਹਦੀ ਪਤਨੀ ਵਿਧਵਾ ਅਤੇ ਬੱਚੇ ਅਨਾਥ ਹੋ ਜਾਣ ਤਾਂ ਉਸ ਦਾ ਕੀ ਹਾਲ ਹੋਵੇਗਾ? ਤੁਹਾਨੂੰ ਆਰਥਿਕ ਮੌਕਾ ਮਿਲਿਆ ਹੈ। ਹੁਣ ਤੁਸੀਂ ਵੀ 45000 ਡਾਲਰ ਵਾਲੀ ਲੇਕਸਸ ਕਾਰ 'ਤੇ ਚੜ੍ਹ ਸਕਦੇ ਹੋ। ਇੰਜੁਆਏ ਕਰਨ ਸਵਿਟਜ਼ਰਲੈਂਡ ਅਤੇ ਹਾਂਗਕਾਂਗ ਜਾ ਸਕਦੇ ਹੋ।"

"ਕੀ ਤੁਹਾਨੂੰ ਅਜਿਹਾ ਨਹੀਂ ਲੱਗਦਾ ਕਿ ਤੁਸੀਂ ਤਣਾਅਪੂਰਣ ਜੀਵਨ ਬਿਤਾ ਰਹੇ ਹੋ? ਸਾਰੇ ਦਿਨ ਦੀ ਭੱਜ-ਦੌੜ ਅਤੇ ਲੱਕਤੋੜ ਮਿਹਨਤ ਦੇ ਬਾਵਜੂਦ ਕੀ ਤੁਸੀਂ ਆਰਥਿਕ ਤੰਗੀ ਮਹਿਸੂਸ ਨਹੀਂ ਕਰਦੇ? ਕੀ ਤੁਹਾਡੀ ਪਤਨੀ ਅਤੇ ਤੁਹਾਡੇ

ਬੱਚੇ ਛੋਟੀਆਂ-ਮੋਟੀਆਂ ਚੀਜ਼ਾਂ ਲਈ ਤਰਸਦੇ ਨਹੀਂ ਰਹਿੰਦੇ? ਕੀ ਤੁਹਾਡੀ ਇੱਛਾ ਨਹੀਂ ਹੁੰਦੀ ਕਿ ਤੁਹਾਡੇ ਕੋਲ ਵੀ ਹਰ ਤਰ੍ਹਾਂ ਦੀਆਂ ਪਦਾਰਥਕ ਵਸਤਾਂ ਹੋਣ? ਵਿਦੇਸ਼-ਯਾਤਰਾ ਕਰੋ? ਲੋੜੀਂਦਾ ਧਨ ਅਤੇ ਸਮਾਂ ਹੋਵੇ? ਅਸੀਂ ਭਰਪੂਰ ਇੰਜੁਆਏ ਕਰੀਏ?"

ਐਮਵੇ ਕੰਪਨੀ ਦਾ ਉਪਦੇਸ਼ਕ ਮੱਧਵਰਗ ਦੇ ਲੋਕਾਂ ਨੂੰ ਸਮੋਹਿਤ ਕਰਦੇ ਹੋਏ ਅਮਰੀਕਾ ਦੇ ਮੱਧਵਰਗੀ ਲੋਕਾਂ ਦੀ ਸਫ਼ਲਤਾ ਦੀਆਂ ਗੱਲਾਂ ਕਰਦਾ ਹੋਇਆ ਕਹਿੰਦਾ ਹੈ :-

"ਅੱਜ ਮੱਧਵਰਗ ਦੀ ਆਮਦਨੀ 47000 ਡਾਲਰ ਹੈ। ਲੋਕਾਂ ਦੀ ਗਿਣਤੀ ਤੋਂ ਵੱਧ ਕਾਰਾਂ ਹਨ । ਹਰ ਪਰਿਵਾਰ ਵਿੱਚ ਘੱਟੋ-ਘੱਟ ਦੋ ਟੀ.ਵੀ. ਸੈੱਟ ਹਨ । ਲੋਕਾਂ ਦੀ ਔਸਤ ਉਮਰ 75 ਵਰ੍ਹੇ ਹੈ । ਆਮ ਲੋਕਾਂ ਕੋਲ ਵੀ ਖ਼ਰਚ ਕਰਨ ਨੂੰ ਵੱਧ ਧਨ ਅਤੇ ਮੌਜ-ਮਸਤੀ ਲਈ ਫ਼ਾਲਤੂ ਸਮਾਂ ਹੈ।"

ਤਰ੍ਹਾਂ-ਤਰ੍ਹਾਂ ਦੀਆਂ ਚੀਜ਼ਾਂ ਦਾ ਉਪਭੋਗ ਕਰਨ ਅਤੇ ਇੱਕ ਅਮੀਰ ਜੀਵਨ ਜਿਉਣ ਲਈ ਇੱਕ ਸੌਖੇ ਉਪਾਅ ਦੇ ਰੂਪ ਵਿੱਚ ਹੀ ਉਹ ਨੈੱਟਵਰਕ ਮਾਰਕਿਟਿੰਗ ਵਿੱਚ ਸ਼ਾਮਲ ਹੋਣ ਲਈ ਲੋਕਾਂ ਨੂੰ ਸੱਦਾ ਦਿੰਦਾ ਹੈ ।

ਆਓ, ਹੁਣ ਇਹਨਾਂ ਹਵਾਈ ਉਪਦੇਸ਼ਾਂ ਅਤੇ ਨੈੱਟਵਰਕ ਮਾਰਕਿਟਿੰਗ ਦੇ ਇਹਨਾਂ ਸਬਜ਼ਬਾਗਾਂ ਦੀ ਅਸਲੀਅਤ ਦਾ ਇੱਕ ਜਾਇਜ਼ਾ ਲਈਏ ।

ਅਮੀਰੀ ਦਾ ਉਦਾਹਰਣ ਪੇਸ਼ ਕਰਦੇ ਹੋਏ ਇਹ ਐਲਾਨ ਕੀਤਾ ਜਾਂਦਾ ਹੈ :- "ਤੁਸੀਂ 32 ਸਾਲਾ ਨਾਜ਼ ਫ਼ਰੋਜ ਦਾ ਨਾਮ ਸੁਣਿਆ ਹੋਵੇਗਾ । ਚਾਰ ਵਰ੍ਹੇ ਪਹਿਲਾਂ ਰਾਂਚੀ ਵਿੱਚ ਇਹਨਾਂ ਦਾ ਪਰਿਵਾਰ ਆਰਥਿਕ ਤੰਗੀ ਵਿੱਚ ਸੀ । ਇਹ ਐਮਵੇ ਦੀ ਮੈਂਬਰ ਬਣੀ ਅਤੇ ਇਹਨਾਂ ਦੇ ਦਿਨ ਫਿਰ ਗਏ । ਅੱਜ ਇਹ 50,000 ਰੁਪਏ ਮਾਸਿਕ ਕਮਾਉਂਦੀ ਹੈ । ਵਿਦੇਸ਼ਾਂ ਵਿੱਚ ਛੁੱਟੀਆਂ ਬਿਤਾਉਣਾ ਅਤੇ ਫਾਈਵ ਸਟਾਰ ਹੋਟਲਾਂ ਵਿੱਚ ਖਾਣਾ ਹੁਣ ਇਹਨਾਂ ਲਈ ਆਮ ਗੱਲ ਹੈ ।"

ਹੁਣ ਸਵਾਲ ਇਹ ਉੱਠਦਾ ਹੈ ਕਿ ਕੀ ਰਾਂਚੀ ਵਿੱਚ ਇੱਕੋ-ਇੱਕ ਨਾਜ਼ ਫਿਰੋਜ਼ ਹੀ ਮੈਂਬਰ ਬਣੀ? ਕੀ ਹੋਰ ਲੋਕ ਇਸ ਨਾਲ ਨਹੀਂ ਜੁੜੇ? ਜੇਕਰ ਹੋਰ ਵੀ ਜੁੜੇ ਤਾਂ ਫਿਰ ਉਹਨਾਂ ਸਭ ਦਾ ਕੀ ਹੋਇਆ?

ਅਸਲ 'ਚ, ਨੈੱਟਵਰਕ ਮਾਰਕਿਟਿੰਗ ਜਿਣਸਾਂ ਦੀ ਵਾਧੂ-ਪੈਦਾਵਾਰ ਦੀ ਘੁੰਮਣਘੇਰੀ ਵਿੱਚ ਫਸੇ ਸਰਮਾਏਦਾਰੀ ਅਰਥਚਾਰੇ ਦੀਆਂ ਜਿਣਸਾਂ ਨੂੰ ਖਪਾਉਣ ਅਤੇ ਮੁਨਾਫ਼ਾ ਵਧਾਉਣ ਦੀ ਹੀ ਇੱਕ ਕੋਸ਼ਿਸ਼ ਹੈ । ਭੜਕੀਲੀ ਇਸ਼ਤਿਹਾਰਬਾਜ਼ੀ, ਤਰ੍ਹਾਂ-ਤਰ੍ਹਾਂ ਦੀਆਂ ਸਕੀਮਾਂ, ਨਗਨ-ਪ੍ਰਦਰਸ਼ਨਾਂ ਆਦਿ ਰਾਹੀਂ ਮੁਨਾਫ਼ਿਆਂ ਦੀ ਵਿਕਰੀ ਅਤੇ ਮੁਨਾਫ਼ਾ ਵਧਾਉਣ ਦੀ ਕੋਸ਼ਿਸ਼ ਤਾਂ ਪਹਿਲਾਂ ਤੋਂ ਹੀ ਕੀਤੀ ਜਾਂਦੀ ਰਹੀ ਹੈ। ਸੰਕਟ ਵਧਣ 'ਤੇ, ਨੈੱਟਵਰਕ ਮਾਰਕਿਟਿੰਗ ਰਾਹੀਂ ਇਹੀ ਕੰਮ ਆਮ ਲੋਕਾਂ ਨੂੰ ਕਰੋੜਪਤੀ ਬਣਾਉਣ ਦਾ ਧੋਖਾ ਦੇ ਕੇ ਆਪਣਾ ਪੱਕਾ ਅਤੇ ਸਥਾਈ ਉਪਭੋਗੀ ਅਤੇ ਪ੍ਰਚਾਰਕ ਬਣਾਉਣ ਦੀ ਕੋਝੀ ਚਾਲ ਰਾਹੀਂ ਕੀਤਾ ਜਾ ਰਿਹਾ ਹੈ । ਜਿਸ ਸਮਾਜ ਵਿੱਚ 10 ਪ੍ਰਤੀਸ਼ਤ ਲੋਕਾਂ ਦੀ ਹਾਲਤ ਹੀ ਕਰੋੜਪਤੀ ਬਣਨ ਦੀ ਹੋਵੇ ਉਸ ਹਾਲਤ ਵਿੱਚ ਇਹ 'ਡਾਇਰੈਕਟ ਸੇਲਿੰਗ' ਕੰਪਨੀਆਂ ਆਪਣੇ ਨੈੱਟਵਰਕ ਮਾਰਕਿਟਿੰਗ ਦੇ ਠੱਗੀ ਭਰੇ ਨੁਸਖੇ ਸਹਾਰੇ ਹਰੇਕ ਉਪਭੋਗੀ ਨੂੰ ਕਰੋੜਪਤੀ ਬਣਾ ਦੇਣ ਦੀਆਂ ਹਾਸੋਹੀਣੀਆਂ ਗੱਲਾਂ ਕਰਦੇ ਹਨ । ਆਰਥਿਕ ਗਣਿਤ ਤਾਂ ਇਹ ਕਹਿੰਦਾ ਹੈ ਕਿ 90 ਫੀਸਦੀ ਲੋਕਾਂ ਦੀ ਲੁੱਟ ਕਰ ਕੇ ਹੀ 10 ਫੀਸਦੀ ਸਰਮਾਏਦਾਰ ਮੁਨਾਫ਼ਾ ਕਮਾਉਂਦੇ ਹਨ, ਆਪਣੀ ਹੋਂਦ ਨੂੰ ਬਰਕਰਾਰ ਰੱਖਦੇ ਹਨ। ਹਾਂ, ਨੈੱਟਵਰਕ ਮਾਰਕਿਟਿੰਗ ਵਿੱਚ ਜੋ ਇੱਕੇ-ਦੁੱਕੇ ਅਮੀਰੀ ਦੀ ਉੱਚੀ ਪੌੜੀ 'ਤੇ ਪਹੁੰਚਦੇ ਵੀ ਹਨ ਤਾਂ ਨੈੱਟਵਰਕ ਲੜੀ ਵਿੱਚ ਆਪਣੇ ਥੱਲੇ ਦੇ ਲੋਕਾਂ ਦੀ ਜੇਬ ਝਟਕਾਕੇ ਹੀ । ਫਿਰ ਇਹ ਸੁਫ਼ਨਾ ਦਿਖਾਉਣਾ ਕਿ ਆਮ ਲੋਕ ਨੈੱਟਵਰਕ ਮਾਰਕਿਟਿੰਗ ਅਪਣਾਕੇ ਬਿਨਾ ਸਰਮਾਇਆ ਲਾਇਆਂ ਕਰੋੜਪਤੀ ਬਣ ਸਕਦੇ ਹਨ, ਇੱਕ ਝੂਠ ਅਤੇ ਫ਼ਰੇਬ ਹੈ । ਅਸਲ ਵਿੱਚ ਤੁਹਾਡੇ ਤੋਂ ਆਪਣੀ ਜਿਣਸ ਵਿਕਵਾਉਣੀ ਹੀ ਇਹਨਾਂ ਕੰਪਨੀਆਂ ਦਾ ਮੁੱਖ ਟੀਚਾ ਹੈ । ਬਹੁਤ ਕੰਪਨੀਆਂ ਕਰੋੜਾਂ ਦਾ ਸਰਮਾਇਆ ਲਾ ਕੇ ਖ਼ੁਦ ਫਸੀਆਂ ਹੋਈਆਂ ਹਨ ਅਤੇ ਤੁਸੀਂ ਕਰੋੜਪਤੀ ਬਣਨ ਦਾ ਕੋਰਾ ਸੁਫ਼ਨਾ ਦੇਖਦੇ ਹੋਏ ਆਪਣੀ ਅੱਡੀ-ਚੋਟੀ ਦਾ ਜ਼ੋਰ ਲਾ ਕੇ ਉਹਨਾਂ ਦੀਆਂ ਜਿਣਸਾਂ ਦੀ ਵਿਕਰੀ ਦੀ ਕੋਸ਼ਿਸ਼ ਕਰਦੇ ਹੋ ਅਤੇ ਇਸ ਤਰ੍ਹਾਂ ਤੁਸੀਂ ਜਿੱਥੇ ਕੰਪਨੀਆਂ ਨੂੰ ਸੰਕਟ ਤੋਂ ਉਭਾਰਨ ਦੀ ਕੋਸ਼ਿਸ਼ ਕਰਦੇ ਹੋ, ਉੱਥੇ ਖ਼ੁਦ ਸੰਕਟਾਂ ਦੀ ਦਲਦਲ ਵਿੱਚ ਫਸ ਜਾਂਦੇ ਹੋ ।

ਤੁਸੀਂ ਇਹਦੀ ਘੁੰਮਣਘੇਰੀ ਵਿੱਚ ਖ਼ੁਦ ਤਾਂ ਫਸਦੇ ਹੀ ਹੋ, ਹੋਰਨਾਂ ਲੋਕਾਂ ਨੂੰ ਵੀ ਜੋ ਤੁਹਾਡੇ ਸਕੇ-ਸਬੰਧੀ, ਮਿੱਤਰ, ਗੁਆਂਢੀ ਹੁੰਦੇ ਹਨ – ਇਸ ਭਰਮਜਾਲ ਵਿੱਚ ਫਸਾਉਣ ਦੀ ਕੋਸ਼ਿਸ਼ ਕਰਦੇ ਹੋ। ਹੋਰਨਾਂ ਲੋਕਾਂ ਨੂੰ ਵੀ ਇਸ ਮੱਕੜਜਾਲ ਵਿੱਚ ਫਸਾਉਣ ਲਈ ਅਤੇ ਡਾਊਨ ਲਾਈਨ ਦੇ ਲੋਕਾਂ ਨੂੰ ਉਤਸ਼ਾਹਿਤ ਕਰਦੇ ਰਹਿਣ ਹਿੱਤ ਇੱਕ ਤੋਂ ਵਧ ਕੇ ਇੱਕ ਪਖੰਡ ਕਰਨੇ ਹੁੰਦੇ ਹਨ। ਕੋਈ ਕਿਰਾਏ ’ਤੇ ਕਾਰ ਲੈ ਕੇ ਸਮੇਂ-ਸਮੇਂ ’ਤੇ ਕੀਤੀਆਂ ਜਾਂਦੀਆਂ ਮੀਟਿੰਗਾਂ ਵਿੱਚ ਆਉਂਦਾ ਹੈ ਅਤੇ ਆਪਣੀ ਪਹਿਲੀ ਪਿੱਠਭੂਮੀ ਇੱਕ ਗ਼ਰੀਬ ਰਿਕਸ਼ਾਚਾਲਕ ਦੀ ਦੱਸਦੇ ਹੋਏ ਝੂਠੇ ਕਿੱਸੇ ਸੁਣਾਉਂਦਾ ਹੈ ਅਤੇ ਕੋਈ ਹੋਰ ਆਪਣੀ ਅਮੀਰੀ ਦਾ ਹੋਰ ਤਰੀਕੇ ਨਾਲ ਝੂਠਾ ਦਿਖਾਵਾ ਕਰਦਾ ਹੈ ਅਤੇ ਇਹਦਾ ਸਿਹਰਾ ਆਪਣੇ ਨੈੱਟਵਰਕ ਮਾਰਕਿਟਿੰਗ ਦੇ ਕਾਰੋਬਾਰ ਨੂੰ ਹੀ ਦਿੰਦਾ ਹੈ। ਇਹ ਸਾਰੀਆਂ ਤਿਕੜਮਬਾਜ਼ੀਆਂ ਅਤੇ ਫ਼ਰੇਬ ਤੁਹਾਨੂੰ ਇਸ ਲਈ ਕਰਨੇ ਪੈਂਦੇ ਹਨ ਕਿ ਇਸ ਵਿੱਚ ਸ਼ਾਮਲ ਹੁੰਦੇ ਹੀ ਤੁਹਾਡਾ ਇੱਕੋ-ਇੱਕ ਕੰਮ ਉਹਨਾਂ ਛੇ ਲੋਕਾਂ ਨੂੰ ਫਸਾਉਣਾ ਹੁੰਦਾ ਹੈ ਜਿਹਨਾਂ ਦੀ ਕੀਮਤ ’ਤੇ ਤੁਹਾਡੀ ਕੁੱਝ ਕਮਾਈ ਹੋ ਸਕੇ। ਤੁਹਾਡੀ ਕਮਾਈ ਵਧਾਉਣ ਲਈ ਇਹ ਛੇ ਪਹਿਲੇ ਸ਼ਿਕਾਰ, ਆਪਣੇ ਛੇ-ਛੇ ਹੋਰ ਸ਼ਿਕਾਰਾਂ ਨੂੰ ਫੜਨ, ਇਹ ਵੀ ਤੁਹਾਡੀ ਚਿੰਤਾ ਵਿੱਚ ਸਦਾ ਸ਼ਾਮਲ ਰਹਿੰਦਾ ਹੈ। ਇਸ ਜੰਜਾਲ ਦੇ ਜਿਸ ਜਾਲ ਵਿੱਚ ਤੁਸੀਂ ਫਸ ਚੁੱਕੇ ਹੁੰਦੇ ਹੋ, ਉਸ ਵਿੱਚ ਅੱਗੇ ਵੱਧਣ ਲਈ ਕਾਫੀ ਸਮਾਂ ਦੇਣਾ ਪੈਂਦਾ ਹੈ, ਇਹ ਕਹਿਣ ਦੀ ਲੋੜ ਨਹੀਂ ਹੈ।

ਇਸ ਸਰਮਾਏਦਾਰੀ ਪ੍ਰਬੰਧ ਵਿੱਚ ਲੋਕਾਂ ਨੂੰ ਜੀਵਨ ਜਿਉਣ ਲਈ ਘੋਰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ‘ਓਵਰ ਟਾਈਮ’ ਕੰਮ ਕਰਕੇ ਵੀ ਅੱਜ ਇੱਕ ਆਦਮੀ ਆਪਣੀ ਹੋਂਦ ਨੂੰ ਬਚਾ ਸਕਣ ਵਿੱਚ ਅਸਮਰੱਥ ਲੱਗਦਾ ਹੈ, ਜਿੱਥੇ, ਇੱਕ ਆਮ ਆਦਮੀ ਲਈ ਅੱਡ-ਅੱਡ ਆਫ਼ਤਾਂ ਤੋਂ ਰਾਹਤ ਲੈਣ ਲਈ ਸਮਾਂ ਕੱਢਣਾ ਵੀ ਮੁਸ਼ਕਲ ਹੈ, ਉੱਥੇ ਨੈੱਟਵਰਕ ਮਾਰਕਿਟਿੰਗ ਕੰਪਨੀ ਦਾ ਉਪਦੇਸ਼ਕ ਉਹਨਾਂ ਦੀਆਂ ਸਮੱਸਿਆਵਾਂ ਨੂੰ ਨਜ਼ਰਅੰਦਾਜ਼ ਕਰਕੇ ਇਸ ਜਿਣਸ-ਵਿਕਰੀ ਦੇ ਕੰਮ ਲਈ ਸਮਾਂ ਕੱਢਣ ਦਾ ਇਹ ਫਾਰਮੂਲਾ ਪੇਸ਼ ਕਰਦਾ ਹੈ :-

ਸਵੇਰੇ + ਸ਼ਾਮ – 2 ਘੰਟੇ
ਸ਼ਨੀਵਾਰ + ਐਤਵਾਰ – 3 ਘੰਟੇ
ਹਰ ਹਫ਼ਤੇ – 16 ਘੰਟੇ
ਪੂਰਾ ਵਰ੍ਹਾ – 800 ਘੰਟੇ (ਬਿਜ਼ਨੇਸ ਪਾਇਪ ਲਾਈਨ)

ਇਹ ਇੱਕ ਅਜਿਹਾ ਫਾਰਮੂਲਾ ਹੈ ਕਿ ਤੁਸੀਂ ਰੁਜ਼ਗਾਰ ਹਿਤ ਕੰਮ ਦੇ ਜੂਲੇ ਤੋਂ ਛੁੱਟਦੇ ਹੀ ਕੰਪਨੀ ਲਈ ਭਿੜ ਜਾਂਦੇ ਹੋ, ਹਰ ਵਕਤ ਬੇਚੈਨ ਰਹਿੰਦੇ ਹੋ, ਨੀਂਦ ਵੀ ਢੰਗ ਨਾਲ ਨਹੀਂ ਆਉਂਦੀ ਅਤੇ ਤੁਸੀਂ ਖ਼ੁਦ ਲਈ ਮਨੋਰੰਜਨ, ਕਲਾ-ਸੱਭਿਆਚਾਰ, ਸਾਹਿਤ, ਵਿਗਿਆਨ ਆਦਿ ਦੀ ਜ਼ਰੂਰਤ ’ਤੇ ਰੱਤੀ-ਮਾਸਾ ਵੀ ਧਿਆਨ ਨਾ ਦੇ ਕੇ, ਸਰਮਾਏਦਾਰੀ ਢਾਂਚੇ ਦੇ ਆਰਥਿਕ ਨੇਮਾਂ ਤੋਂ ਅਣਜਾਣ ਰਹਿੰਦੇ ਹੋਏ ਝੂਠੇ ਸੁਫ਼ਨੇ ਢੋਂਦੇ ਹੋਏ ਟਾਂਗੇ ਦੇ ਘੋੜੇ ਵਾਂਗ ਦੌੜਦੇ-ਦੌੜਦੇ, ਅਸਫ਼ਲਤਾਵਾਂ ਦੀਆਂ ਕੰਧਾਂ ਨਾਲ ਟਕਰਾ-ਟਕਰਾ ਕੇ ਆਖ਼ਰ ਆਪਣਾ ਮਾਨਸਿਕ ਸੰਤੁਲਨ ਗਵਾ ਬੈਠਦੇ ਹੋ। ਤੁਹਾਡਾ ਹਰ ਗਆਂਢੀ ਤੁਹਾਨੂੰ ਗਾਹਕ ਨਜ਼ਰ ਆਉਂਦਾ ਹੈ। ਤੁਸੀਂ ਆਪਣੇ ਪਿਆਰੇ ਮਿੱਤਰਾਂ ਨਾਲ ਵੀ ਇੱਕ ਕਾਰੋਬਾਰੀ ਦੇ ਰੂਪ ਵਿੱਚ ਮਿਲਦੇ ਹੋ। ਤੁਹਾਡੀ ਸਮਾਜਿਕਤਾ ਅਤੇ ਨੈਤਿਕਤਾ ਦੋਵੇਂ ਬੁਰੀ ਤਰ੍ਹਾਂ ਪ੍ਰਭਾਵਤ ਹੁੰਦੀਆਂ ਹਨ। ਜਿੱਥੇ ਸਮਾਜਿਕ ਸਬੰਧ ਵਿਗੜ ਜਾਣ ਦੀ ਸੰਭਾਵਨਾ ਸੌ ਫੀਸਦੀ ਹੋਵੇ, ਉੱਥੇ ਇਸ ਮਕੜਜਾਲ ਦਾ ਬੁਣਕਰ ਤੁਹਾਡੇ ਸਾਹਮਣੇ “ਸ਼ੋਹਰਤ”, “ਪਰਉਪਕਾਰ” ਅਤੇ “ਸਮਾਜ ਤੇ ਦੇਸ਼-ਸੇਵਾ” ਦੇ ਨਸ਼ੇ ਪਰੋਸਦਾ ਹੈ – “ਇਹ ਯੋਜਨਾ ਬਹੁਤ ਮਹੱਤਵਪੂਰਣ ਅਤੇ ਕਲਿਆਣਕਾਰੀ ਹੈ। ਤੁਹਾਡੇ ਕੋਲ ਇੰਨੇ ਪੈਸੇ ਅਤੇ ਫਾਲਤੂ ਸਮਾਂ ਹੋਣਗੇ ਕਿ ਖ਼ਰਚ ਕਰਦਿਆਂ ਨਹੀਂ ਘਟਣਗੇ। ਤੁਸੀਂ ਸਮਾਜ ਅਤੇ ਦੇਸ਼-ਸੇਵਾ ਜਿਹੇ ਅਨੇਕਾਂ ਪਰਉਪਕਾਰ ਦੇ ਕਾਰਜ ਕਰ ਕੇ ਮਹਾਨ ਹੋ ਜਾਉਂਗੇ, ਆਪਣੇ ਸਮਾਜ ਵਿੱਚ ਸਨਮਾਨਿਤ ਹੋ ਜਾਵੋਂਗੇ। ਹੋ ਸਕਦਾ ਹੈ ਕਿ ਤੁਹਾਡੇ ਲਈ ਸਿਆਸਤ ਦਾ ਬੂਹਾ ਵੀ ਖੁੱਲ੍ਹ ਜਾਵੇ, ਤੁਸੀਂ ਰਾਸ਼ਟਰਪਤੀ ਭਵਨ, ‘ਵਾਈਟ ਹਾਊਸ’ ਤੱਕ ਪਹੁੰਚ ਜਾਓ। ਭਟਕਿਆਂ ਨੂੰ ਰਾਹ, ਭੁੱਖਿਆਂ ਨੂੰ ਅੰਨ, ਨੰਗਿਆਂ ਨੂੰ ਕੱਪੜਾ ਦੇ ਕੇ ਤੁਸੀਂ ਅਥਾਹ ਪੁੰਨ ਵੀ ਖੱਟੋਂਗੇ।”

ਅਸੀਂ ਜਾਣਦੇ ਹਾਂ ਕਿ ਵਾਧੂ-ਪੈਦਾਵਾਰ ਕਾਰਣ ਬਜ਼ਾਰ ਵਿੱਚ ਜਿਣਸਾਂ ਦਾ ਅੰਬਾਰ ਲੱਗਿਆ ਹੈ। ਕਈ ਕੰਪਨੀਆਂ ਰਾਹੀਂ ਇੱਕ ਤਰ੍ਹਾਂ ਦੇ ਹੀ ਮਾਲ ਅੱਡ-ਅੱਡ ਨਾਵਾਂ ਨਾਲ ਤਿਆਰ ਪਏ ਹਨ – ਵਿਕਣ ਲਈ। ਇਧਰ ਨਕਲੀ

ਸਮਾਨਾਂ ਨਾਲ ਵੀ ਬਜ਼ਾਰ ਪਾਟਿਆ ਪਿਆ ਹੈ। ਖ਼ਰੀਦਦਾਰਾਂ ਦੀ ਖ਼ਰੀਦ ਸ਼ਕਤੀ ਜਵਾਬ ਦੇ ਰਹੀ ਹੈ। ਅੱਡ-ਅੱਡ ਕੰਪਨੀਆਂ ਆਮ ਅਤੇ ਨੈੱਟਵਰਕ ਦੋਵਾਂ ਤਰ੍ਹਾਂ ਦੀ ਮਾਰਕਿਟਿੰਗ ਕਰ ਰਹੀਆਂ ਹਨ। ਨੈੱਟਵਰਕ ਦੇ ਮਾਧਿਅਮ ਰਾਹੀਂ ਇਹ ਆਮ ਕਰ ਕੇ ਮਹਿੰਗੇ ਸਮਾਨਾਂ ਨੂੰ ਵੇਚਦੀਆਂ ਹਨ ਤਾਂ ਕਿ ਵੱਧ ਤੋਂ ਵੱਧ ਮੁਨਾਫ਼ਾ ਹੋ ਸਕੇ। ਲੋਕਾਂ ਦੀਆਂ ਸਰਮਾਏਦਾਰਾਨਾ ਅਕਾਂਖਿਆਵਾਂ ਨੂੰ ਉਕਸਾ-ਉਭਾਰਕੇ ਇਹ ਕੰਪਨੀਆਂ ਉਹਨਾਂ ਨੂੰ ਆਪਣੇ ਜਾਲ ਵਿੱਚ ਫਸਾਉਂਦੀਆਂ ਹਨ ਅਤੇ ਆਪਣੇ ਬਜ਼ਾਰ ਅਤੇ ਵਿਕਰੀ ਨੂੰ ਪੱਕਿਆਂ ਕਰਨ ਲਈ ਉਹਨਾਂ ਨੂੰ ਕਹਿੰਦੀਆਂ ਹਨ - "ਤੁਸੀਂ ਆਪਣੇ ਗਵਾਂਢੀਆਂ ਅਤੇ ਮਿੱਤਰਾਂ ਨੂੰ, ਸਕੇ-ਸਬੰਧੀਆਂ ਨੂੰ ਸਾਡੇ ਪ੍ਰੋਡਕਟ (ਉਤਪਾਦ) ਖਰੀਦਣ ਨੂੰ ਕਹੋ। ਅੱਜ ਚੋਰ ਬਜ਼ਾਰਾਂ ਵਿੱਚ ਵੀ ਇਹਨਾਂ ਨਾਵਾਂ ਨਾਲ ਬਹੁਤ ਨਕਲੀ ਮਾਲ ਮਿਲਣ ਲੱਗੇ ਹਨ। ਇਹਨਾਂ ਤੋਂ ਬਚੋ। ਲੋਕ ਇੱਕ ਨੰਬਰ ਦਾ ਸਾਮਾਨ ਖਰੀਦਣਗੇ, ਕੰਪਨੀ ਦੀ ਆਮਦਨ ਵਧੇਗੀ ਅਤੇ ਨਾਲ-ਨਾਲ ਤੁਹਾਡੀ ਵੀ। ਤੁਸੀਂ ਸਾਡਾ ਮਾਲ ਖਰੀਦੋ ਅਤੇ ਖਰੀਦਵਾਓ, ਅਸੀਂ ਤੁਹਾਨੂੰ ਮਾਲਾਮਾਲ ਕਰ ਦੇਵਾਂਗੇ।"

ਬਜ਼ਾਰ ਦੇ ਮੁਕਾਬਲੇ ਵਿੱਚ ਸਵਦੇਸ਼ੀ ਕੰਪਨੀਆਂ, ਵਿਦੇਸ਼ੀ ਨੂੰ ਹਟਾਉਣ ਲਈ ਸਵਦੇਸ਼-ਪ੍ਰੇਮ, ਕੌਮਵਾਦ ਦੇ ਫਿਕਰੇ ਸੁੱਟਦੇ ਹੋਏ ਕਹਿੰਦੀਆਂ ਹਨ - "ਤੁਸੀਂ ਭਾਰਤੀ ਹੋ। ਆਪਣੀ ਸੱਭਿਅਤਾ ਅਤੇ ਸੱਭਿਆਚਾਰ ਨਾਲ ਪਿਆਰ ਕਰਨ ਵਾਲੇ, ਉਸ 'ਤੇ ਮਰ ਮਿਟਣ ਵਾਲੇ। ਤੁਹਾਡੀ ਸਖ਼ਤ ਕੋਸ਼ਿਸ਼ ਨਾਲ ਸਾਡੀ ਅਜ਼ਾਦੀ ਆਈ ਹੈ। ਗੁਲਾਮੀ ਦੀਆਂ ਬੇੜੀਆਂ ਤੋੜਨ ਵਿੱਚ ਤੁਸੀਂ ਜੋ ਦੇਸ਼ ਭਗਤੀ ਅਤੇ ਬਹਾਦਰੀ ਦਿਖਾਈ ਹੈ, ਉਹ ਜਗ ਜ਼ਾਹਿਰ ਹੈ। ਤੁਹਾਡੀ ਅਜ਼ਾਦੀ ਨੂੰ ਖੋਹਣ ਦੀ ਫਿਰ ਸਾਜ਼ਿਸ ਰਚੀ ਜਾ ਰਹੀ ਹੈ। ਤੁਹਾਡੇ ਇੱਥੇ ਅੱਡ-ਅੱਡ ਵਿਦੇਸ਼ੀ ਕੰਪਨੀਆਂ ਫਿਰ ਪੈਰ ਪਸਾਰ ਰਹੀਆਂ ਹਨ। ਤੁਸੀਂ ਇਤਿਹਾਸ ਨੂੰ ਯਾਦ ਕਰੋ, ਅੰਗ੍ਰੇਜ਼ਾਂ ਨੇ ਵੀ ਇੰਝ ਹੀ ਕਬਜ਼ਾ ਕੀਤਾ ਸੀ। ਤੁਸੀਂ ਇਹਨਾਂ ਦੀ ਸਾਜਿਸ਼ ਨੂੰ ਸਮਝੋ ਅਤੇ ਆਪਣੀ ਦੇਸ਼ ਭਗਤੀ ਦੀ ਫਿਰ ਤੋਂ ਪਛਾਣ ਦੇਵੋ-ਸਵਦੇਸ਼ੀ ਮਾਲਾਂ ਨੂੰ ਅਪਣਾ ਕੇ। ਸਾਡਾ ਵਿਸ਼ਵਾਸ ਹੈ ਅਸੀਂ ਇਸ ਵਿੱਚ ਪੂਰੀ ਤਰ੍ਹਾਂ ਕਾਮਯਾਬ ਹੋਵਾਂਗੇ, ਪਿਆਰੇ ਬਾਪੂ ਦੇ ਸੁਫ਼ਨੇ ਨੂੰ ਸਕਾਰ ਕਰਾਂਗੇ।"

ਗੱਲ ਸਪੱਸ਼ਟ ਹੈ। ਵਿਦੇਸ਼ੀ ਹੋਵੇ ਜਾਂ ਸਵਦੇਸ਼ੀ, ਦੋਵਾਂ ਦਾ ਇੱਕ ਹੀ ਟੀਚਾ ਹੈ - ਆਪਣਾ ਮਾਲ ਵੇਚਣਾ ਅਤੇ ਮੁਨਾਫ਼ਾ ਕਮਾਉਣਾ। ਕੋਈ ਵਿਦੇਸ਼ੀ ਨੈੱਟਵਰਕ ਕੰਪਨੀ ਦੀ ਦਲਾਲੀ ਕਰਦਾ ਹੈ ਅਤੇ ਕੋਈ ਸਵਦੇਸ਼ੀ ਦੀ ਸੇਵਾਦਾਰੀ।

ਇਹਨਾਂ ਨੈੱਟਵਰਕ ਕੰਪਨੀਆਂ ਰਾਹੀਂ ਤੁਹਾਡੇ ਸਾਹਮਣੇ ਛੇ-ਸੂਤਰੀ 'ਜੀਵਨ ਦਰਸ਼ਨ' ਪੇਸ਼ ਕੀਤਾ ਗਿਆ ਹੈ - ਸੁਰੱਖਿਆ> ਅਜ਼ਾਦੀ> ਕੰਟਰੋਲ> ਸਮਾਜ ਅਤੇ ਦੇਸ਼ ਸੇਵਾ> ਸੁੱਖ> ਪਰਮਾਨੰਦ ਅਤੇ ਤੁਸੀਂ ਇਸੇ ਨੂੰ ਸਹੀ ਮੰਨ ਕੇ ਸੱਚਾਈ ਤੋਂ ਬੇਖ਼ਬਰ ਹੋ ਜਾਂਦੇ ਹੋ। ਤੁਸੀਂ ਦਿਨ-ਰਾਤ ਇੱਕ ਕਰ ਦਿੰਦੇ ਹੋ। ਤੁਹਾਨੂੰ "ਹਰ ਸਮੇਂ ਅਡਿੱਗ ਅਤੇ ਪੈਸੇ ਕਮਾਉਣ ਲਈ ਇੱਕ ਪੈਰ 'ਤੇ" ਰਹਿਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਅੱਜ ਬੰਬਈ ਤਾਂ ਕੱਲ੍ਹ ਕਲਕੱਤਾ-ਇਹਦੀਆਂ ਮੀਟਿੰਗਾਂ ਵਿੱਚ ਹਿੱਸਾ ਲੈਣ ਲਈ ਦੌੜ ਲਾਉਂਦੇ ਹੋ। ਲੜੀ ਦੀ ਇੱਕ ਕਤਾਰ ਦੇ ਰੁਕਦੇ ਹੀ ਤੁਹਾਨੂੰ ਖ਼ਤਰਾ ਮਹਿਸੂਸ ਹੋਣ ਲਗਦਾ ਹੈ। ਇਸ ਕੰਮ ਵਿੱਚ ਤੁਹਾਡੀ ਪਤਨੀ ਦੇ ਗਹਿਣੇ ਤੱਕ ਵਿਕ ਜਾਂਦੇ ਹਨ। ਕਈਆਂ ਦਾ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ। ਕਈ ਪਾਗਲ ਹੋ ਜਾਂਦੇ ਹਨ। ਕਈ ਅਧਿਆਪਕਾਂ ਅਤੇ ਵਕੀਲਾਂ ਨੂੰ ਇਸ ਘੁੰਮਣਘੇਰੀ ਵਿੱਚ ਫਸਕੇ ਪਾਗਲ ਹੁੰਦੇ ਮੈਂ ਦੇਖਿਆ ਹੈ। ਉਹਨਾਂ ਦਾ ਜੀਵਨ ਨਰਕੀ ਹੋ ਜਾਂਦਾ ਹੈ। ਕਈ ਲੋਕ ਆਤਮ-ਹੱਤਿਆ ਤੱਕ ਕਰ ਚੁੱਕੇ ਹਨ। ਇਸ ਤਰ੍ਹਾਂ ਜ਼ਿਆਦਾਤਰ ਲੋਕ ਇਹਦੇ ਚੱਕਰ ਵਿੱਚ ਬਰਬਾਦ ਹੋ ਚੁੱਕੇ ਹਨ। ਜੇਕਰ ਇੱਕੇ-ਦੁੱਕੇ 'ਸਿਲਵਰ' ਜਾਂ 'ਡਾਇਮੰਡ' ਸ਼੍ਰੇਣੀ ਤੱਕ ਪਹੁੰਚੇ ਵੀ ਹਨ ਤਾਂ ਇਹਨਾਂ ਹੀ ਜ਼ਿਆਦਾਤਰ ਲੋਕਾਂ ਦੀਆਂ ਲਾਸ਼ਾਂ ਨੂੰ ਦਰੜਦੇ ਹੋਏ। ਹਾਂ, ਇਹ 'ਅਪਲਾਈਨ' ਵਾਲੇ ਥੱਲੇ ਦੇ 'ਡਾਊਨਲਾਈਨ' ਦੇ ਲੋਕਾਂ ਦੇ ਆਖ਼ਰਕਾਰ ਨਿਰਾਸ ਹੋ ਕੇ ਲੜੀ ਛੱਡ ਕੇ ਹਟ ਜਾਣ ਅਤੇ ਇਸ ਤਰ੍ਹਾਂ ਨਾਲ (ਇਸ ਨਾਲ ਉੱਪਰ ਦੇ ਇੱਕਿਆਂ-ਦੁੱਕਿਆਂ ਦੀ ਕਮਾਈ ਪ੍ਰਭਾਵਤ ਹੋ ਜਾਂਦੀ ਹੈ) ਬਰਬਾਦ ਹੋ ਜਾਣ ਵਾਲਿਆਂ ਦੇ ਸੰਭਾਵਤ ਗੁੱਸੇ ਤੋਂ ਸਦਾ ਸ਼ੱਕੀ ਰਹਿੰਦੇ ਹਨ। ਇਹ ਤਾਂ ਤੈਅ ਹੈ ਕਿ ਲੜੀ ਵਿੱਚ ਥੱਲੇ ਦੇ ਜ਼ਿਆਦਾਤਰ ਲੋਕ ਬਰਬਾਦ ਹੋਣਗੇ ਹੀ।

"ਹਰ ਸਫ਼ਲ ਵੰਡਾਵੇ ਪਿੱਛੇ ਘੱਟੋ-ਘੱਟ ਵੰਡਾਵਿਆਂ ਦੀ ਇੱਕ ਅਜਿਹੀ ਲਾਈਨ ਹੁੰਦੀ ਹੈ, ਜਿਹਦਾ ਇਸ ਕਾਰੋਬਾਰ ਤੋਂ ਮੋਹਭੰਗ ਹੋ ਚੁੱਕਾ ਹੁੰਦਾ ਹੈ। 'ਇੰਡੀਅਨ-ਡਾਇਰੈਕਟ-ਸੇਲਿੰਗ ਡਿਸਟਰੀਬਿਊਸ਼ਨ ਐਸੋਸੀਏਸ਼ਨ' (ਆਈ.ਟੀ.ਐਸ.ਏ.)

ਅਨੁਸਾਰ 40 ਤੋਂ 50 ਫੀਸਦੀ ਵੰਡਾਵੇ ਇਸ ਕਾਰੋਬਾਰ ਤੋਂ ਬਾਹਰ ਹੋ ਜਾਂਦੇ ਹਨ। ਵੱਧ ਤੋਂ ਵੱਧ ਪੁਆਇੰਟ ਵੈਲਯੂ ਅਤੇ ਇਸ ਤਰ੍ਹਾਂ ਪੈਸਾ ਕਮਾਉਣ ਦੀ ਲਾਲਸਾ ਦੇ ਸ਼ੁਰੂ ਵਿੱਚ ਅਤਿ ਉਤਸ਼ਾਹਿਤ ਵੰਡਾਵਿਆਂ ਦੀ ਬਹੁਤਾਤ ਨੂੰ ਆਖ਼ਰਕਾਰ ਇਹ ਗਿਆਨ ਹੋ ਹੀ ਜਾਂਦਾ ਹੈ ਕਿ ਧਨੀ ਬਣਨਾ ਸੌਖਾ ਨਹੀਂ।"

ਨੈੱਟਵਰਕ ਮਾਰਕਿਟਿੰਗ ਕੰਪਨੀਆਂ ਦੇ ਜਾਲ ਵਿੱਚ ਫਸੇ ਇਹ ਮੱਧਵਰਗੀ ਅਤਿ-ਉਤਸ਼ਾਹੀ ਵਿਅਕਤੀ ਕਰਦੇ ਤਾਂ ਹਨ ਕੰਪਨੀ ਦੀ ਏਜੰਟੀ ਦਾ ਕੰਮ-ਕੰਪਨੀ ਦੇ ਲਾਭ ਲਈ ਪਰ ਇਹਨਾਂ ਨੂੰ ਇਸ ਭਰਮ ਵਿੱਚ ਰੱਖਿਆ ਜਾਂਦਾ ਹੈ ਕਿ ਤੁਹਾਡਾ 'ਆਪਣਾ' ਬਿਜ਼ਨਸ ਹੈ - "ਬਿਨਾਂ ਸਰਮਾਇਆ ਲਾਏ ਹੀ ਮਾਲਾਮਾਲ" ਹੋ ਜਾਣ ਵਾਲਾ ਬਿਜ਼ਨਸ। ਪਰ ਇੱਕ ਤਾਜ਼ਾ ਅੰਕੜੇ ਨਾਲ ਤੁਸੀਂ ਸਹਿਜੇ ਹੀ ਅੰਦਾਜ਼ਾ ਲਾ ਸਕਦੇ ਹੋ ਕਿ ਇਸ ਕਾਰੋਬਾਰ ਵਿੱਚ ਕਿਸ ਦਾ ਹਿਤ ਸ਼ਾਮਲ ਹੈ ਅਤੇ ਕੌਣ ਮਾਲਾਮਾਲ ਹੋ ਰਿਹਾ ਹੈ। ਐਮਵੇ ਨੇ ਸਿਰਫ਼ ਰਜਿਸਟਰੀ ਕੀਮਤ ਦੇ ਰੂਪ ਵਿੱਚ ਹੁਣ ਤੱਕ 7 ਲੱਖ ਵੰਡਾਵਿਆਂ ਤੋਂ 880 ਕਰੋੜ ਰੁਪਏ ਕਮਾਏ ਹਨ।

ਅਸਲ ਵਿੱਚ ਇਹਨਾਂ ਕੰਪਨੀਆਂ ਦੇ ਦਰਸ਼ਨ ਦਾ ਤੱਤ ਕਰੋੜਪਤੀ ਬਣਾਉਣ ਦਾ ਭਰਮ-ਪਾਊ ਚਾਰਾ ਸੁੱਟ ਕੇ ਬਿਨਾਂ ਕੋਈ ਤਨਖਾਹ ਦਿੱਤੇ, ਮਤਲਬ ਮੁਫ਼ਤ ਵਿੱਚ, ਆਪਣੇ ਮਾਲ ਦੇ ਪ੍ਰਚਾਰਕਾਂ ਦੀ ਫ਼ੌਜ ਖੜ੍ਹੀ ਕਰਨ, ਉਹਨਾਂ ਤੋਂ ਆਪਣੇ ਫ਼ਾਇਦੇ ਲਈ ਦਿਨ-ਰਾਤ ਮਿਹਨਤ ਕਰਵਾਉਣ ਅਤੇ ਇੰਝ ਜਿਣਸ-ਵਿਕਰੀ ਤੋਂ ਆਪਣਾ ਸੁਪਰ-ਮੁਨਾਫ਼ਾ ਪੱਕਿਆਂ ਕਰਨ ਤੋਂ ਸਿਵਾ ਹੋਰ ਕੁੱਝ ਨਹੀਂ ਹੈ।

ਇਹਨਾਂ ਦੇ ਬੁਲਾਰਿਆਂ ਲਈ ਮੁੱਠੀ ਭਰ ਲੁਟੇਰੇ, ਤਿਕੜਮੀ ਤੇ ਪੈਸੇ ਵਾਲੇ ਕੋਝੇ ਲੋਕ ਹੀ ਮਹਾਨ ਵਿਅਕਤੀ ਹਨ ਅਤੇ ਆਪਣੀ ਕਿਰਤ 'ਤੇ ਜਿਉਂਦੇ ਰਹਿਣ ਵਾਲੇ ਅਤੇ ਇਹਨਾਂ ਢਿੱਡਲਾਂ ਦਾ ਢਿੱਡ ਭਰਨ ਵਾਲੇ ਕਰੋੜਾਂ ਕਿਰਤੀ, ਮਨੁੱਖ ਕਹਾਉਣ ਲਾਇਕ ਵੀ ਨਹੀਂ ਹਨ, ਘਟੀਆਂ ਅਤੇ ਤੁੱਛ ਹਨ। ਇਸ ਦਰਸ਼ਨ ਵਿੱਚ ਭਰੋਸਾ ਕਰ ਕੇ ਲੋਕ ਨੈਤਿਕ-ਸੱਭਿਆਚਾਰਕ ਪਤਨ ਦੀ ਗਰਕੀ ਵਿੱਚ ਚਲੇ ਜਾਂਦੇ ਹਨ ਅਤੇ ਆਪਣੇ ਹੀ ਗ਼ਰੀਬ ਗੁਆਂਢੀ ਭਰਾਵਾਂ ਦੀ ਗ਼ਰੀਬੀ ਦਾ ਮਜ਼ਾਕ ਉਡਾ ਕੇ ਅਣਮਨੁੱਖੀ ਵਿਵਹਾਰ ਕਰਨ ਲਗਦੇ ਹਨ।

ਜਦ ਤੱਕ ਇਹ ਸਰਮਾਏਦਾਰੀ ਢਾਂਚਾ ਰਹੇਗਾ, ਤਦ ਤੱਕ ਹਾਕਮ ਸਰਮਾਏਦਾਰ ਜਮਾਤ ਇੰਝ ਹੀ ਤਰ੍ਹਾਂ-ਤਰ੍ਹਾਂ ਦੇ ਮੱਕੜਜਾਲ ਬੁਣਦੀ ਰਹੇਗੀ। ਲੁੱਟ ਅਤੇ ਅਨਿਆਂ 'ਤੇ ਟਿਕੇ ਇਸ ਢਾਂਚੇ ਨੂੰ ਪੁੱਟ ਸੁੱਟਣ ਵਾਲੀ ਮਜ਼ਦੂਰ ਜਮਾਤ ਦੇ ਨਾਲ ਰਲਣ ਵਿੱਚ ਹੀ ਮੱਧਵਰਗ ਦੀ ਭਲਾਈ ਹੈ, ਨਾ ਕਿ ਲੁਟੇਰੀ ਪਰਜੀਵੀ ਸਰਮਾਏਦਾਰ ਜਮਾਤ ਦੇ ਪਿੱਛੇ ਚਲਦੇ ਹੋਏ ਉਹਦੇ ਇਸ਼ਾਰਿਆਂ 'ਤੇ ਨੱਚਣ ਤੇ ਉਹਦੇ ਵਿਛਾਏ ਜਾਲ ਵਿੱਚ ਫਸਣ ਵਿੱਚ। ਸੋ ਆਖਰ 'ਚ, ਇਸ ਮੱਕੜਜਾਲ ਤੋਂ ਬਚੋ। ਜੋ ਫਸ ਚੁੱਕੇ ਹਨ, ਉਹ ਇਸ ਚੱਕਰਵਿਊ ਤੋਂ ਨਿਕਲਣ ਦੀ ਕੋਸ਼ਿਸ਼ ਕਰਨ, ਨਹੀਂ ਤਾਂ ਇਹਦਾ ਬਹੁਤ ਹੀ ਭਿਆਨਕ ਸਿੱਟਾ ਭੁਗਤਣਾ ਪਵੇਗਾ।

(**ਸ੍ਰੋਤ :- ਨੈੱਟਵਰਕ ਮਾਰਕਿਟਿੰਗ ਨਾਲ ਸੰਬੰਧਤ ਪ੍ਰਚਾਰ-ਸਮੱਗਰੀ; ਜਿਵੇਂ - ਸੀ.ਡੀ., ਕੈਸਟਾਂ, ਕਿਤਾਬਾਂ, ਸੈਮੀਨਾਰਾਂ ਦੇ ਭਾਸ਼ਣ ਆਦਿ ਤੋਂ, 'ਇੰਡੀਆ ਟੂਡੇ' ਦੇ ਵੱਖ-ਵੱਖ ਅੰਕ (ਵਿਸ਼ੇਸ਼ ਜੁਲਾਈ**-2003)

**(96461-50249)**

## ਮੈਗਜ਼ੀਨ ਸਹਾਇਤਾ:

| | |
|---|---|
| ਤਰਕਸ਼ੀਲ ਨਰਿੰਦਰ ਪਿੰਡੀ ਦੇ ਸ਼ੋਕ ਸਮਾਗਮ 'ਤੇ ਪਰਿਵਾਰ ਵੱਲੋਂ | 1100 |
| ਜਗਤਾਰ ਸਿੰਘ ਫੂਲ ਆਪਣੇ ਪਿਤਾ ਗੁਰਨਾਮ ਸਿੰਘ ਦੇ ਸ਼ੋਕ ਸਮਾਗਮ 'ਤੇ | 500 |
| ਡਾ.ਤੇਜ ਪਾਲ ਹੁਸ਼ਿਆਰਪੁਰ ਆਪਣੇ ਬੇਟੀ ਦੀ ਸ਼ਾਦੀ 'ਤੇ | 1000 |

## ਅੰਮ੍ਰਿਤਸਰ ਜੋਨ ਲਈ ਸਹਾਇਤਾ

| | |
|---|---|
| ਸ੍ਰੀ ਘਨਸ਼ਾਮ, ਚੀਫ ਮੈਨੇਜਰ, ਸਿੰਡੀਕੇਟ ਬੈਂਕ, ਅੰਮ੍ਰਿਤਸਰ | 500 |



ਕੁਦਰਤ ਦੇ ਭੇਤਾਂ ਦੀ ਗੱਲ-6

# ਬ੍ਰਹਿਮੰਡ ਯਾਤਰਾ

(ਮੰਗਲ ਤੋਂ ਮੰਗਲੀਕ ਤੱਕ....)

ਡਾ. ਅਵਤਾਰ ਸਿੰਘ ਢੀਂਡਸਾ



### ਯਾਤਰਾ ਦਾ ਦੂਜਾ ਪੜਾਅ

ਸਾਥੀਓ, ਹੁਣ ਅਸੀਂ (ਸੂਰਜ ਤੋਂ ਦੂਰੀ ਦੇ ਹਿਸਾਬ ਨਾਲ) ਸਾਡੀ ਧਰਤੀ ਤੋਂ ਬਾਹਰ ਵਾਲੇ ਪਾਸੇ ਦੇ ਗ੍ਰਹਿਆਂ ਵੱਲ ਆਪਣੀ ਯਾਤਰਾ ਸ਼ੁਰੂ ਕਰਾਂਗੇ। ਭਾਵ ਹੁਣ ਅਸੀਂ ਚੱਲਾਂਗੇ ਸੂਰਜ ਤੋਂ ਉਲਟੀ ਦਿਸ਼ਾ ਵਾਲੇ ਪਾਸੇ। ਸੋ ਧਰਤੀ ਤੋਂ ਬਾਹਰ ਸਾਡਾ ਪਹਿਲਾ ਗੁਆਂਢੀ ਹੈ-ਮੰਗਲ ਗ੍ਰਹਿ। ਸੂਰਜ ਤੋਂ ਸਥਿਤੀ ਅਨੁਸਾਰ ਇਹ ਚੌਥੇ ਸਥਾਨ ਉੱਪਰ ਸੂਰਜ ਦੀ ਪਰਿਕਰਮਾ ਕਰ ਰਿਹਾ ਹੈ। ਜਨਵਰੀ-ਫਰਵਰੀ 2014 ਨੂੰ ਇਹ ਕੰਨਿਆ (ਵਿਰਗੋ) ਰਾਸ਼ੀ ਵਿੱਚ ਨਜ਼ਰ ਆਇਆ।




ਸਾਥੀਓ, ਜੇਕਰ ਅਸੀਂ ਧਰਤੀ ਉਪਰ ਬਣੇ ਸਭ ਤੋਂ ਤੇਜ਼ ਰਫਤਾਰ ਰਾਕਟ ਵਿੱਚ ਬੈਠੀਏ ਅਤੇ ਜਿਹੜਾ 1 ਸੈਕਿੰਡ ਵਿੱਚ 12 ਕਿਲੋਮੀਟਰ ਜਾਂਦਾ ਹੋਵੇ, ਤਾਂ ਵੀ ਸਾਨੂੰ ਮੰਗਲ ਗ੍ਰਹਿ ਉੱਪਰ ਪਹੁੰਚਣ ਲਈ ਲੱਗਭੱਗ 6-7 ਮਹੀਨੇ ਲੱਗ ਜਾਣਗੇ। ਸਾਡੇ ਦੇਸ਼ ਦਾ ਮੰਗਲਯਾਨ ਮੰਗਲ ਦੀ ਯਾਤਰਾ ਕਰਨ ਲਈ ਮਿਤੀ 5 ਨਵੰਬਰ 2013 ਨੂੰ 'ਇਸਰੋ' ਪੁਲਾੜ ਕੇਂਦਰ ਤੋਂ ਉਡਾਰੀ ਭਰ ਚੁੱਕਾ ਹੈ। ਦਸੰਬਰ 1, 2013 ਨੂੰ ਇਹ ਧਰਤੀ ਦੀ ਖਿਚ ਤੋਂ ਬਾਹਰ ਹੋ ਕੇ ਸਿੱਧਾ ਸੂਰਜ ਅਤੇ ਇਸਦੇ ਇੰਜਨਾਂ ਦੀ ਸ਼ਕਤੀ ਦੇ ਪ੍ਰਭਾਵ ਸਦਕਾ ਮਿਤੀ 24 ਸਤੰਬਰ 2014 ਨੂੰ ਲੱਗਭੱਗ 10 ਮਹੀਨੇ ਬਾਅਦ ਮੰਗਲ ਦੇ ਖਿਚ ਪ੍ਰਭਾਵ ਵਿੱਚ ਪਹੁੰਚ ਜਾਵੇਗਾ। ਪ੍ਰੰਤੂ ਅਸੀਂ ਤਾਂ ਆਪਣੇ ਕਲਪਨਾ ਰੂਪੀ ਰਾਕਟ ਤੇ ਸਵਾਰ ਹਾਂ। ਆਓ ਦੋਸਤੋ, ਸੂਰਜ ਤੋਂ ਚੱਲ ਕੇ ---- ਬੁੱਧ, ਸ਼ੁੱਕਰ ਅਤੇ ਆਪਣੀ ਪ੍ਰਿਥਵੀ ਨੂੰ ਪਿੱਛੇ ਛੱਡਦੇ ਹੋਏ ਔਹ ਸਾਹਮਣੇ ਲਾਲ ਰੰਗ ਦੀ ਬਿੰਦੀ ਦੇ ਅਕਾਰ ਦਾ ਤਾਰਾ ਜੋ ਸਾਨੂੰ ਨਜ਼ਰ ਆਉਂਦਾ ਹੈ, ਉਸ ਵੱਲ ਵਧੀਏ... ਉਹੀ ਹੈ ਸਾਡਾ ਮੰਗਲ ਗ੍ਰਹਿ। ਅੰਗ੍ਰੇਜ਼ੀ ਵਿੱਚ ਇਸ ਦਾ ਨਾਂ ਮਾਰਸ਼ ਰੋਮਨ ਸੱਭਿਅਤਾ ਵਿੱਚ ਮੰਨੇ ਜਾਂਦੇ ਲੜਾਈ ਦੇ ਦੇਵਤੇ 'ਮਾਰਸ਼' ਉੱਪਰ ਰੱਖਿਆ ਗਿਆ ਹੈ ਕਿਉਂਕਿ ਇਸਦੇ ਲਾਲ ਰੰਗ ਤੋਂ ਰੋਮਨਾਂ ਨੇ ਅੰਦਾਜ਼ਾ ਲਗਾਇਆ ਕਿ ਇਸ ਦਾ ਲਾਲ ਰੰਗ, ਲੜਾਈ ਵਿੱਚ ਡੁੱਲ੍ਹੇ ਖੂਨ ਕਾਰਨ ਹੀ ਹੈ। ਪ੍ਰੰਤੂ ਇਹ ਸਿਰਫ਼ ਇਕ ਅਟਕਲ ਹੀ ਸਾਬਤ ਹੋਈ।

ਆਓ ਇਸ ਦੇ ਹੋਰ ਨਜ਼ਦੀਕ ਪਹੁੰਚੀਏ ਅਤੇ ਕਰੀਏ ਇਸਦੇ ਅਕਾਰ ਬਾਰੇ ਚਰਚਾ। ਮੰਗਲ ਗ੍ਰਹਿ ਅਕਾਰ ਵਿੱਚ ਧਰਤੀ ਤੋਂ ਛੋਟਾ ਹੈ। ਇਸ ਦਾ ਵਿਆਸ ਲੱਗਭੱਗ 6794 ਕਿਲੋਮੀਟਰ ਹੈ, ਪ੍ਰੰਤੂ ਧਰੁਵਾਂ ਵੱਲ ਇਸ ਦਾ ਵਿਆਸ ਲੱਗਭੱਗ 6752 ਕਿਲੋਮੀਟਰ ਹੈ। ਮਤਲਬ ਕਿ ਮੰਗਲ ਵੀ ਪੂਰਾ ਗੋਲ ਨਹੀਂ ਹੈ, ਪ੍ਰੰਤੂ ਸੰਤਰੇ ਵਾਂਗ ਥੋੜਾ ਚਪਟਾ ਹੈ। ਇਹ ਸੂਰਜ ਤੋਂ 22 ਕਰੋੜ 79 ਲੱਖ 40 ਹਜ਼ਾਰ 500 ਕਿਲੋਮੀਟਰ ਦੂਰ ਹੈ। ਕਦੇ-ਕਦੇ ਇਹ ਧਰਤੀ ਦੇ ਨਜ਼ਦੀਕ ਭਾਵ 5 ਕਰੋੜ 50 ਲੱਖ ਕਿਲੋਮੀਟਰ ਦੀ ਦੂਰੀ ਉੱਪਰ ਵੀ ਆ ਜਾਂਦਾ ਹੈ। ਪਰ ਕਦੇ-ਕਦੇ ਇੰਨਾ ਦੂਰ ਕਿ 40 ਕਰੋੜ ਕਿਲੋਮੀਟਰ ਦੀ ਦੂਰੀ ਉੱਪਰ ਵੀ ਚਲਾ ਜਾਂਦਾ ਹੈ। ਆਓ ਜਰਾ ਜੋਤਸ਼ੀਆਂ ਤੋਂ ਵੀ 'ਪੁੱਛਿਆ' ਲੈ ਲਈਏ। ਜੋਤਿਸ਼ ਵਿੱਚ ਮੰਗਲ ਦੇ ਪ੍ਰਭਾਵ ਦੇ ਅੰਦਾਜ਼ੇ, ਸਿਰਫ ਇਸਦੀ ਰਾਸ਼ੀਆਂ ਵਿਚਕਾਰ ਸਥਿਤੀ ਦੇ ਆਧਾਰ ਉੱਪਰ ਹੀ ਲਗਾਏ ਹੋਏ ਹਨ। ਜਦੋਂਕਿ ਪ੍ਰਭਾਵ ਲਈ 'ਦੂਰੀ' ਇਕ ਅਹਿਮ ਪਹਿਲੂ ਹੈ। ਜੇ ਗ੍ਰਹਿ ਨਜ਼ਦੀਕ ਹੈ ਤਾਂ ਪ੍ਰਭਾਵ ਵੱਧ ਅਤੇ ਜੇ ਦੂਰ ਹੈ ਤਾਂ ਪ੍ਰਭਾਵ ਘੱਟ ਹੋਣਾ ਚਾਹੀਦਾ ਹੈ। ਪਰ ਜੰਤਰੀਆਂ ਵਿੱਚ ਦੂਰੀ ਵਾਲਾ ਪਹਿਲੂ ਹੈ ਹੀ ਨਹੀਂ। ਸੋ ਸਪੱਸ਼ਟ ਹੈ ਕਿ ਜੋਤਿਸ਼ ਆਪਣੇ ਆਪ ਵਿੱਚ ਹੀ ਵਿਗਿਆਨ ਨਹੀਂ ਹੈ।

ਆਓ ਜਰਾ ਮੰਗਲ ਦੇ ਹੋਰ ਨੇੜੇ ਚੱਲੀਏ। ਇਸਦੀ ਚਾਲ 1 ਸੈਕਿੰਡ ਵਿੱਚ ਲੱਗਭੱਗ 25 ਕਿਲੋਮੀਟਰ ਹੈ, ਮਤਲਬ ਇਹ ਹੋਇਆ ਕਿ ਜਦੋਂ ਨੂੰ ਜੋਤਿਸ਼ੀ ਮਹਾਰਾਜ ਆਪਣੀ ਪੱਤਰੀ ਖੋਲਦੇ ਹਨ ... ਉਸਨੂੰ ਘੋਖਦੇ ਹਨ ... 2 ਕੁ ਮਿੰਟ ਤਾਂ ਲਗਾ ਹੀ ਦਿੰਦੇ ਹੋਣਗੇ ਅਤੇ ਮੰਗਲ ਉਹਨਾਂ 2 ਮਿੰਟਾਂ ਵਿੱਚ 3000 ਕਿਲੋਮੀਟਰ ਅੱਗੇ ਰਸਤਾ ਤਹਿ ਕਰ ਲੈਂਦਾ ਹੈ ਅਤੇ ਜੋਤਿਸ਼ੀ ਕੋਲ ਕਿਹੜਾ ਅਜਿਹਾ ਕੈਲਕੂਲੇਟਰ ਹੈ ਜਿਹੜਾ 1 ਸੈਕਿੰਡ ਵਿੱਚ 25




ਕਿਲੋਮੀਟਰ ਦੀ ਗਤੀ ਨਾਲ ਘੁੰਮ ਰਹੇ ਮੰਗਲ ਦੇ ਪ੍ਰਭਾਵ ਦਾ ਪਤਾ ਲਗਾ ਸਕੇ ਅਤੇ ਇਸਦੀ ਗਿਣਤੀ ਮਿਣਤੀ ਵੀ ਦੱਸ ਸਕੇ – –ਫੈਸਲਾ ਤੁਸੀਂ ਖੁਦ ਕਰ ਲੈਣਾ। ਮੰਗਲ ਸੂਰਜ ਦੁਆਲੇ 687 ਦਿਨਾਂ ਵਿੱਚ ਚੱਕਰ ਪੂਰਾ ਕਰਦਾ ਹੈ। ਮੰਗਲ ਦਾ ਦਿਨ ਸਾਡੀ ਧਰਤੀ ਦੇ ਦਿਨ ਦੇ ਲੱਗਭੱਗ ਬਰਾਬਰ ਹੈ ਭਾਵ 24 ਘੰਟੇ 37 ਮਿੰਟ 22 ਸੈਕਿੰਡ। ਧਰਤੀ ਵਾਂਗ ਇਥੇ ਵੀ ਮੌਸਮ ਹਨ। ਇਹ ਆਪਣੀ ਧੁਰੀ ਉਪਰ 25.19 ਦਰਜੇ ਕੋਣ ਉਪਰ ਝੁਕਿਆ ਹੋਇਆ ਹੈ। ਸਾਡੀ ਧਰਤੀ ਆਪਣੀ ਧੁਰੀ ਉਪਰ 23.5 ਦਰਜੇ ਉੱਪਰ ਝੁਕੀ ਹੋਈ ਹੈ। ਦਿਨ ਅਤੇ ਮੌਸਮ ਵਿੱਚ ਸਮਾਨਤਾ ਹੋਣ ਦੇ ਬਾਵਜੂਦ ਵੀ ਇਸ ਗ੍ਰਹਿ ਉਪਰ ਜੀਵਨ ਸੰਭਵ ਨਹੀਂ ਹੈ।

ਹੁਣ ਤੁਸੀਂ ਜਰੂਰ ਪੁੱਛੋਗੇ ਕਿ ਮੰਗਲ ਉਪਰ ਜੀਵਨ ਕਿਉਂ ਨਹੀਂ, ਦੋਸਤੋ ਇਹ ਗ੍ਰਹਿ ਸਾਡੀ ਧਰਤੀ ਦੇ ਮੁਕਾਬਲੇ ਠੰਡਾ ਹੈ ਭਾਵ ਇੱਥੇ ਤਾਪਮਾਨ ਮਨਫ਼ੀ (–) 40 ਦਰਜੇ ਸੈਲਸੀਅਸ ਤੱਕ ਡਿੱਗ ਜਾਂਦਾ ਹੈ ਪ੍ਰੰਤੂ ਗਰਮੀ ਦੇ ਮੌਸਮ ਵਿੱਚ ਇਸਦਾ ਤਾਪਮਾਨ 20 ਦਰਜੇ ਸੈਲਸੀਅਸ ਤੱਕ ਹੀ ਰਹਿੰਦਾ ਹੈ। ਸੋ ਤਾਪਮਾਨ ਅਨੁਕੂਲ ਨਾ ਹੋਣ ਕਾਰਨ ਮੰਗਲ ਵੀ ਉਜਾੜ, ਬੰਜਰ, ਪਥਰੀਲੀ ਸਤਾਹ ਵਾਲਾ ਗ੍ਰਹਿ ਹੈ।

ਸਾਥੀਓ! ਜਲਦੀ ਵਿੱਚ ਆਪਾਂ ਕਿਧਰੇ ਮੰਗਲ ਦੇ ਵਾਯੂਮੰਡਲ ਬਾਰੇ ਚਰਚਾ ਕਰਨੀ ਨਾ ਭੁੱਲ ਜਾਈਏ। ਕਿਸੇ ਵੀ ਗ੍ਰਹਿ ਉੱਪਰ ਵਾਯੂਮੰਡਲ ਦਾ ਹੋਣਾ ਉਸਦੀ ਆਪਣੀ ਗਰੂਤਾ ਖਿੱਚ ਉੱਪਰ ਨਿਰਭਰ ਕਰਦਾ ਹੈ, ਕਿਉਂਕਿ ਇਹ ਗ੍ਰਹਿ ਸਾਡੀ ਧਰਤੀ ਤੋਂ ਛੋਟਾ ਹੈ। ਇਸ ਲਈ ਇਸਦੀ ਗਰੂਤਾ ਖਿੱਚ ਧਰਤੀ ਦੀ ਗਰੂਤਾ ਖਿੱਚ ਦਾ ਤੀਜਾ ਹਿੱਸਾ ਹੀ ਹੈ। ਸੋ ਮੰਗਲ ਦੀ ਘੱਟ ਗਰੂਤਾ ਸਾਡੀ ਪ੍ਰਿਥਵੀ ਦੀ ਜਿਆਦਾ ਖਿੱਚ ਵਿੱਚ ਰਹਿ ਰਹੇ ਲੋਕਾਂ ਨੂੰ ਕਿਵੇਂ ਪ੍ਰਭਾਵਿਤ ਕਰ ਸਕਦੀ? ਉੱਤਰ ਨਾਂਹ ਵਿੱਚ ਹੀ ਹੈ। ਪਰ ਜੋਤਿਸ਼ ਦੀਆਂ ਜੰਤਰੀਆਂ ਇਸਦੇ ਉਲਟ ਬੇਤੁਕੀਆਂ ਭਵਿੱਖਬਾਣੀਆਂ ਨਾਲ ਭਰੀਆਂ ਪਈਆਂ ਹਨ। ਗਰੂਤਾ ਖਿੱਚ ਘੱਟ ਹੋਣ ਦਾ ਦੂਜਾ ਅਸਰ ਇਹ ਵੀ ਹੋਇਆ ਕਿ ਮੰਗਲ ਬਹੁਤੀਆਂ ਗੈਸਾਂ ਨੂੰ ਆਪਣੇ ਕੋਲ ਨਹੀਂ ਰੱਖ ਸਕਿਆ। ਭਾਵ ਇਸਦਾ ਵਾਯੂਮੰਡਲ ਬਹੁਤ ਹੀ ਵਿਰਲਾ ਹੈ, ਧਰਤੀ ਦੇ ਵਾਯੂਮੰਡਲ ਦਾ 100ਵਾਂ ਹਿੱਸਾ। ਇੱਥੇ ਸਿਰਫ ਕੁੱਝ ਭਾਰੀਆਂ ਗੈਸਾਂ ਜਿਵੇਂ ਕਾਰਬਨ ਡਾਈਆਕਸਾਈਡ ਹੀ ਸਭ ਗੈਸਾਂ ਤੋਂ ਜਿਆਦਾ ਹੈ, ਲੱਗਭੱਗ 95 ਪ੍ਰਤੀਸ਼ਤ। ਨਾਈਟਰੋਜਨ ਸਿਰਫ 3 ਪ੍ਰਤੀਸ਼ਤ ਅਤੇ ਆਰਗਨ ਗੈਸ ਸਿਰਫ 1.5 ਪ੍ਰਤੀਸ਼ਤ ਅਤੇ ਕੁੱਝ ਹੋਰ ਨਾਮਾਤਰ ਗੈਸਾਂ ਵੀ ਹਨ, ਪ੍ਰੰਤੂ ਆਕਸੀਜਨ ਦੀ ਅਣਹੋਂਦ ਕਾਰਨ ਇਥੇ ਸਾਹ ਕਿਰਿਆ ਅਤੇ ਬਲਣ ਕਿਰਿਆਵਾਂ ਸੰਭਵ ਨਹੀਂ ਹਨ। ਪਾਣੀ ਦੇ ਵਾਸ਼ਪ ਵੀ 0.33 ਪ੍ਰਤੀਸ਼ਤ ਹਨ। ਸੋ ਨਾ ਹੀ ਅਨੁਕੂਲ ਤਾਪਮਾਨ, ਨਾ ਹੀ ਆਕਸੀਜਨ, ਨਾ ਹੀ ਪਾਣੀ। ਫਿਰ ਕਿਵੇਂ ਸੰਭਵ ਹੈ ਮੰਗਲ ਉੱਪਰ ਜੀਵਨ? ਜੇਕਰ ਆਕਸੀਜਨ ਨਹੀਂ ਹੈ ਤਾਂ ਓਜੋਨ ਗੈਸ ਵੀ ਨਹੀਂ। ਭਾਵ ਸੂਰਜ ਦੀਆਂ ਮਾਰੂ ਪਰਾਵੈਂਗਣੀ ਕਿਰਨਾਂ ਤੋਂ ਵੀ ਮੰਗਲ ਉੱਪਰ ਕੋਈ ਸੁਰੱਖਿਆ ਨਹੀਂ ਹੈ। ਸੋ ਦੋਸਤੋ ਟੀ.ਵੀ. ਚੈਨਲਾਂ ਉੱਪਰ ਮੰਗਲ ਗ੍ਰਹਿ ਤੋਂ ਹਮਲਾ ਕਰਨ ਵਾਲੇ ਏਲੀਅਨਜ਼ ਬਾਰੇ ਹੋ ਰਹੇ ਝੂਠ ਅਤੇ ਕੂੜ ਦੇ ਪ੍ਰਚਾਰ ਤੋਂ ਸਾਵਧਾਨ ਰਹੋ।

ਆਓ ਦੋਸਤੋ ਕੁੱਝ ਸਮਾਂ ਮੰਗਲ ਦੀ ਸਤਾਹ ਉਪਰ ਉਤਰੀਏ। ਤੁਸੀਂ ਮੰਗਲ ਦੀ ਸਤਾਹ ਉੱਪਰ ਧਰਤੀ ਵਾਂਗ ਹੀ ਤੁਰ ਫਿਰ ਸਕਦੇ ਹੋ। ਇਹ ਸਖਤ ਅਤੇ ਪਥਰੀਲਾ ਗ੍ਰਹਿ ਹੈ। ਇੱਥੇ ਸਾਡਾ ਭਾਰ ਧਰਤੀ ਉਪਰਲੇ ਭਾਰ ਤੋਂ ਤਿੰਨ ਗੁਣਾ ਘੱਟ ਹੈ। ਪ੍ਰੰਤੂ ਇਸਦੀ ਸਤਾਹ ਬਹੁਤ ਉੱਚੀ ਨੀਵੀਂ ਹੈ। ਕਿਤੇ ਡੂੰਘੀਆਂ ਖਾਈਆਂ ਹਨ। ਮੰਗਲ ਗ੍ਰਹਿ ਉੱਪਰ ਮੈਦਾਨ ਵੀ ਹਨ, ਜਿੱਥੇ ਪੱਥਰ ਦੇ ਟੁਕੜਿਆਂ ਦਾ ਖਿਲਾਰਾ ਪਿਆ ਹੋਇਆ ਹੈ। ਕਿਧਰੇ ਉੱਚੀਆਂ ਪਰਬਤ ਚੋਟੀਆਂ ਹਨ। ਔਹ ਵੇਖੋ ਜਰਾ ਸਭ ਤੋਂ ਉਚੀ ਟੀਸੀ ਵੱਲ ... ਪਹਿਲਾਂ ਇਸ ਪਹਾੜ ਦਾ ਨਾਮ ਰੱਖਿਆ ਗਿਆ ਸੀ 'ਨਿਕਸ ਉਲੰਪਿਕਾ', ਪਰ ਹੁਣ ਇਸਨੂੰ 'ਉਲੰਪਿਕਾ ਮੌਨਸ' ਕਿਹਾ ਜਾਂਦਾ ਹੈ। ਇਹ ਜਵਾਲਾਮੁਖੀ ਤੋਂ ਬਣਿਆ ਹੋਇਆ ਹੈ ... ਇਸਦੀ ਉਚਾਈ ਬਾਰੇ ਪੁੱਛਦੇ ਹੋ... ਨੋਟ ਕਰੋ, ਇਹ ਸਾਡੀ ਪ੍ਰਿਥਵੀ ਦੀ ਐਵਰੈਸਟ ਚੋਟੀ ਤੋਂ ਲੱਗਭੱਗ ਤਿੰਨ ਗੁਣਾ ਉੱਚੀ ਹੈ! ਇਸਦੀ ਉਚਾਈ 24 ਕਿਲੋਮੀਟਰ ਹੈ। ਪਰ ਐਵਰੈਸਟ ਤਾਂ

ਸਿਰਫ 8 ਕਿਲੋਮੀਟਰ 848 ਮੀਟਰ ਹੀ ਉੱਚੀ ਹੈ।

ਡੂੰਘੀਆਂ ਖਾਈਆਂ ਬਾਰੇ ਪੁੱਛਦੇ ਹੋ? ਸਾਡੀ ਧਰਤੀ ਦੀ ਭੂ-ਮੱਧ ਰੇਖਾ ਵਾਂਗ.... ਮੰਗਲ ਗ੍ਰਹਿ ਦੀ ਮੱਧ ਰੇਖਾ ਉੱਪਰ ਇੱਕ ਖਾਈ ਹੈ ਜਿਹੜੀ 6 ਕਿਲੋਮੀਟਰ 600 ਮੀਟਰ ਡੂੰਘੀ ਹੈ। ਇਸ ਦੀ ਲੰਬਾਈ ਲੱਗਭੱਗ 3680 ਕਿਲੋਮੀਟਰ ਅਤੇ ਇਹ ਖਾਈ 120 ਕਿਲੋਮੀਟਰ ਤੋਂ 240 ਕਿਲੋਮੀਟਰ ਤੱਕ ਚੌੜੀ ਵੀ ਹੈ। ਅਜਿਹੀਆਂ ਖਾਈਆਂ ਭਾਵੇਂ ਧਰਤੀ ਉੱਪਰ ਨਹੀਂ ਮਿਲਦੀਆਂ ਪ੍ਰੰਤੂ ਦੋਸਤੋ ਸਮੁੰਦਰਾਂ ਵਿੱਚ, ਪਾਣੀ ਦੇ ਥੱਲੇ ਅਜਿਹੀਆਂ ਖਾਈਆਂ ਜਰੂਰ ਹਨ ਜਿਹੜੀਆਂ ਸਮੁੰਦਰ ਤਲ ਤੋਂ 11 ਕਿਲੋਮੀਟਰ ਤੱਕ ਡੂੰਘੀਆਂ ਹਨ!! ਪ੍ਰੰਤੂ ਸਪੱਸ਼ਟ ਹੈ ਕਿ ਪਾਣੀ ਨਾਲ ਭਰੀਆਂ ਹੋਈਆਂ ਹਨ।

ਦੋਸਤੋ ਜਰਾ ਕੁ ਸੰਭਲ ਕੇ, ਮੰਗਲ ਦੇ ਵਿਰਲੇ ਵਾਯੂਮੰਡਲ ਵਿੱਚ ਧਰਤੀ ਵਾਂਗ ਹਨੇਰੀਆਂ ਵੀ ਆਉਂਦੀਆਂ ਹਨ। ਇਸ ਗ੍ਰਹਿ ਉੱਪਰ ਧਰਤੀ ਵਾਂਗ ਹੀ ਗਰਮ ਅਤੇ ਸਰਦ ਰੁੱਤਾਂ ਆਉਂਦੀਆਂ ਹਨ। ਪਰ ਗਰਮ ਰੁੱਤ ਵੇਲੇ ਇੰਨੀ ਕੁ ਗਰਮ ਪੈਂਦੀ ਹੈ ਜਿੰਨੀ ਕੁ ਧਰਤੀ ਉਪਰ ਬਸੰਤ ਵੇਲੇ ਹੁੰਦੀ ਹੈ। ਬਾਕੀ ਸਾਲ ਤਾਂ ਬਹੁਤਾ ਸਮਾਂ ਕੜਾਕੇ ਦੀ ਸਰਦੀ ਹੀ ਪੈਂਦੀ ਹੈ।

ਦੋਸਤੋ, ਮੰਗਲ ਉੱਪਰ ਰਾਤ ਵੇਲੇ ਦਾ ਨਜ਼ਾਰਾ ਵੀ ਵੇਖ ਲਵੋ। ਸਾਡੀ ਧਰਤੀ ਉੱਪਰ ਰਾਤ ਨੂੰ ਇੱਕ ਚੰਦ ਹੁੰਦਾ ਹੈ ਪ੍ਰੰਤੂ ਮੰਗਲ ਕੋਲ ਦੋ ਚੰਦ ਰਾਤ ਵੇਲੇ ਚਮਕਦੇ ਹਨ... ਅਤੇ ਕਮਾਲ ਦੀ ਗੱਲ ਇਹ ਵੀ ਹੈ ਕਿ ਦੋਨੋ ਚੰਦ ਇੱਕ ਦੂਜੇ ਤੋਂ ਉਲਟ ਦਿਸ਼ਾ ਵਿੱਚ ਘੁੰਮਦੇ ਹਨ ... ਇਹਨਾਂ ਦੇ ਨਾਮ 'ਫੋਬੋਸ' (ਭਾਵ ਡਰ) ਅਤੇ 'ਡੈਈਮੋਸ' (ਭਾਵ ਆਂਤੰਕ) ਹਨ। ਇਹਨਾਂ ਦੇ ਨਾਮਾਂ ਬਾਰੇ ਦੱਸਦਿਆਂ ...ਕਿਉਂਕਿ ਪੁਰਾਤਨ ਕਹਾਣੀਆਂ ਅਨੁਸਾਰ ਮੰਗਲ ਨੂੰ ਲੜਾਈ ਦਾ ਦੇਵਤਾ ਮੰਨਿਆ ਗਿਆ ਸੀ ਅਤੇ 'ਡਰ' ਅਤੇ 'ਆਤੰਕ' ਇਸ ਲੜਾਈ ਦੇ ਦੇਵਤੇ ਦੇ ਦੋ ਅੰਗ ਰੱਖਿਅਕ ਹਨ। ਸਾਰੀਆਂ ਪੁਰਾਤਨ ਮਨੌਤਾਂ ਨੂੰ ਤੋੜਨ ਵਿੱਚ ਸਾਡੀ ਮਦਦ ਕੀਤੀ ਹੈ ਜੁਲਾਈ 1965 ਦੇ 'ਮੈਰੀਨਰ-4' ਮਿਸ਼ਨ ਤੋਂ ਲੈ ਕੇ ਜੂਨ 2008 ਵਿੱਚ ਭੇਜੇ ਰਾਕਟ 'ਫਿਨੀਕਸ' ਦੇ ਟੈਲੀਵਿਜ਼ਨ ਕੈਮਰਿਆਂ ਨੇ... ਤੇ ਅੱਜ ਤੱਕ ਲੱਗਭੱਗ 20 ਖੋਜੀ ਰਾਕਟ ਧਰਤੀ ਉਪਰੋਂ ਭੇਜੇ ਜਾ ਚੁੱਕੇ ਹਨ ਜਿਹਨਾਂ ਵਿੱਚੋਂ 15 ਨੇ ਪੂਰੀ ਸਫਲਤਾ ਨਾਲ ਸਾਨੂੰ ਮੰਗਲ ਬਾਰੇ ਜਾਣਕਾਰੀ ਦਿੱਤੀ ਹੈ।

ਦੋਸਤੋ 'ਤਾਰਾ ਡੁੱਬਣ' ਦਾ ਪ੍ਰਸੰਗ ਕਿਤੇ ਮੈਂ ਭੁੱਲ ਨਾ ਜਾਵਾਂ... ਜੋਤਸ਼ੀ ਤਾਰਾ ਡੁੱਬਣਾ ਆਦਿ ਦਾ ਜੋ ਸੰਕਲਪ ਸਾਨੂੰ




ਡਰ ਹੀ ਹੈ ਜਿਹੜਾ ਭੋਲੇ ਭਾਲੇ ਲੋਕਾਂ ਦੀਆਂ ਜੇਬਾਂ ਉੱਪਰ ਜਰੂਰ ਪ੍ਰਭਾਵ ਪਾਈ ਜਾ ਰਿਹਾ ਹੈ। ਮੰਗਲ ਤੋਂ ਡਰਨ ਦੀ ਲੋੜ ਨਹੀਂ... ਜੇ ਡਰਨ ਦੀ ਲੋੜ ਹੈ ਤਾਂ ਸਿਰਫ ... ਜੋਤਸ਼ੀਆਂ/ਪਾਖੰਡੀਆਂ ਤੋਂ ਦੂਰ ਰਹੋ... ਮੰਗਲ ਤਾਂ ਸਾਡੇ ਸੂਰਜੀ ਪਰਿਵਾਰ ਵਿੱਚ ਸਾਡਾ ਨੇੜੇ ਦਾ ਗੁਆਂਢੀ ਹੈ।

ਦੋਸਤੋ, ਤੁਹਾਡੇ ਵਿੱਚੋਂ ਕਿੰਨੇ ਕੁ ਮੰਗਲੀਕ ਹਨ??? ਤੁਹਾਨੂੰ ਜੇਕਰ ਨਹੀਂ ਪਤਾ ਤਾਂ ਜੋਤਿਸ਼ੀ ਕੋਲ ਜਾਓ! ਕੀ ਪ੍ਰਾਪਤ




ਕਰੋਗੇ... ਕਿ ਤੁਸੀਂ ਮੰਗਲੀਕ ਹੋ!! ਇੱਕ ਜੰਤਰੀ ਦੀ ਕੁੰਡਲੀ ਵਿੱਚ ਜੇਕਰ ਮੰਗਲ 1,4,7,8,12 ਘਰ ਭਾਵ ਰਾਸ਼ੀ ਵਿੱਚ ਹੋਵੇ ਤਾਂ ਮੰਗਲੀਕ। ਪ੍ਰੰਤੂ ਇੱਕ ਹੋਰ ਜੰਤਰੀ ਦੁਆਰਾ ਤਿਆਰ ਕੁੰਡਲੀ ਵਿੱਚ ਜੇਕਰ ਮੰਗਲ 1,2,4,7,8,12 ਘਰ ਭਾਵ ਰਾਸ਼ੀ ਵਿੱਚ ਹੋਵੇ ਤਾਂ ਮੰਗਲੀਕ। ਕਿਉਂਕਿ 2 ਨੰਬਰ ਘਰ ਦਾ ਫਰਕ ਹੈ ਸੋ ਕਿੰਨੀਆਂ ਕੁ ਵਿਗਿਆਨਕ ਨੇ ਇਹ ਜੰਤਰੀਆਂ, ਤੁਸੀਂ ਆਪ ਹੀ ਨਿਰਣਾ ਕਰ ਲੈਣਾ। ਫਿਰ ਵੀ ਕੁੰਡਲੀਆਂ ਤੁਹਾਡੇ ਉੱਪਰ ਇਹ 'ਡਰ/ਭਾਰ' ਹੈ ਔਹ 'ਡਰ/ਭਾਰ' ਹੈ.. ਦਸਦੀਆਂ ਹਨ!!! ਖਾਸ ਤੌਰ ਤੇ ਵਿਆਹ ਦੇ ਮਾਮਲਿਆਂ ਵਿੱਚ... ਮੰਗਲੀਕ ਸਿਰਫ ਕਿਸੇ ਵਿਅਕਤੀ ਦੇ ਜਨਮ ਵੇਲੇ... ਮੰਗਲ ਗ੍ਰਹਿ ਦੀ

'ਰਾਸ਼ੀ/ਘਰ' ਵਿੱਚ ਵਿਸ਼ੇਸ਼ ਸਥਿਤੀ ਹੁੰਦੀ ਹੈ... ਮੰਗਲੀਕ ਹੋਣਾ ਲੜਕੇ/ਲੜਕੀ ਦੀ ਸਫਲਤਾ ਵਿੱਚ ਰੁਕਾਵਟ ਬਣਦਾ ਦੱਸਿਆ ਜਾਂਦਾ ਹੈ। ਪ੍ਰੰਤੂ ਇਹ ਇੰਝ ਨਹੀਂ ਹੈ .. ਮੰਗਲ ਦੀ ਸਥਿਤੀ ਕਿਸੇ ਵੀ ਲੜਕੇ/ਲੜਕੀ ਉੱਪਰ ਕੋਈ ਪ੍ਰਭਾਵ ਨਹੀਂ ਪਾਉਂਦੀ। ਜੇਕਰ ਅਸਰ ਪਾਉਂਦਾ ਤਾਂ ਜੋਤਿਸ਼ੀ ਮਹਾਰਾਜ... ਜਿਹੜਾ ਫੋਕਾ ਡਰ ਵਿਖਾ ਕੇ ਇੱਕ ਕਾਬਲ ਪੜ੍ਹੇ-ਲਿਖੇ, ਇੰਜੀਨੀਅਰਾਂ, ਡਾਕਟਰਾਂ ਦੇ ਵਿਆਹ ਹੋਣ ਤੋਂ ਰੋਕ ਦਿੰਦਾ ਹੈ... ਸੋ ਡਰਨਾ ਹੈ ਤਾਂ ਜੋਤਸ਼ੀ




ਤੋਂ ਡਰੋ.. ਰਹੋ ਉਸਤੋਂ ਦੂਰ... ਸਾਡਾ ਮੰਗਲ ਤਾਂ ਸਾਡੀ ਧਰਤੀ ਵਾਂਗ ਸੂਰਜ ਦੁਆਲੇ ਚੱਕਰ ਕੱਢਣ ਵਿੱਚ ਹੀ ਮਸਤ ਹੈ। ਜੇ ਜੋਤਿਸ਼, ਵਿਗਿਆਨ ਹੁੰਦਾ ਅਤੇ ਮੰਗਲ ਦੀ ਸਥਿਤੀ ਜੇਕਰ ਸਾਡੀ ਧਰਤੀ ਦੇ ਲੋਕਾਂ ਨੂੰ 'ਮੰਗਲੀਕ' ਬਣਾਉਂਦੀ ਹੈ ਤਾਂ ਬੁੱਧ ਦੀ ਸਥਿਤੀ 'ਬੁਧਨੀਕ' ਅਤੇ ਸ਼ੁੱਕਰ ਦੀ ਸਥਿਤੀ 'ਸ਼ੁਕਰੀਕ' ਕਿਉਂ ਨਹੀਂ ਬਣਾਉਂਦੀ .. ਜੋਤਿਸ਼ ਚੁੱਪ ਹੈ.. ਚਲੋ ਅਸੀਂ ਆਪਣੀ ਯਾਤਰਾ ਵਿੱਚ ਵਿਘਨ ਨਾ ਪਾਈਏ... ਵਧੀਏ ਅੱਗੇ.. ਨਹੀਂ ਤਾਂ ਅਸੀਂ ਫੋਕੇ ਚੱਕਰਾਂ ਵਿੱਚ ਫਸ ਕੇ ਰਹਿ ਜਾਵਾਂਗੇ।

ਸਾਥੀਓ ਮੰਗਲ ਤੋਂ ਜੇਕਰ ਵਾਪਸ ਮੁੜ ਕੇ ਵੇਖੀਏ ਤਾਂ ਧਰਤੀ ਇੱਕ ਤਾਰੇ ਵਾਂਗ ਨਜ਼ਰ ਆਉਂਦੀ ਹੈ ਅਤੇ ਚੰਦਰਮਾ ਤਾਂ ਨੰਗੀ ਅੱਖ ਨਾਲ ਮੰਗਲ ਤੋਂ ਦਿਸਦਾ ਨਹੀਂ। ਹਾਂ, ਮੰਗਲ ਦੀ ਸਤਾਹ ਉਪਰੋਂ ਇੱਕ ਹੋਰ ਨਜ਼ਾਰਾ ਜੋ ਵੇਖਣ ਨੂੰ ਮਿਲਦਾ ਹੈ, ਓਹ ਹੈ ਤਾਰਿਆਂ ਵਾਂਗ ਚਮਕਦੀ ਐਸਟ੍ਰੋਆਇਡ ਪੱਟੀ। ਚਲੋ ਹੁਣ ਮੰਗਲ ਤੋਂ ਆਪਾਂ ਬ੍ਰਹਿਸਪਤੀ ਗ੍ਰਹਿ ਵੱਲ ਚੱਲੀਏ ਅਤੇ ਰਸਤੇ ਵਿੱਚ ਇਹ ਪੱਟੀ ਵਿੱਚੋਂ ਸਾਨੂੰ ਲੰਘਣਾ ਪਵੇਗਾ।

94634-89789

# ਰਹੱਸਮਈ ਘਟਨਾਵਾਂ ਦਾ ਪਰਦਾਫਾਸ਼

**ਇਕਾਈ ਤਰਨਤਾਰਨ** :- ਕਸਬਾ ਕਸੇਲ ਦੇ ਨਜਦੀਕੀ ਪਿੰਡ ਵਿੱਚ ਪਿਛਲੇ ਛੇ ਮਹੀਨਿਆਂ ਤੋਂ ਇੱਕ ਕਿਸਾਨ ਦੇ ਘਰ ਰਹੱਸਮਈ ਘਟਨਾਵਾਂ ਜਿਵੇਂ ਕਈ ਪਾਲਤੂ ਜਾਨਵਰਾਂ ਦੀ ਮੌਤ, ਅੱਗਾਂ ਲੱਗਣ, ਪੈਸਾ ਤੇ ਸੋਨਾ ਚੋਰੀ ਆਦਿ ਵਾਪਰ ਰਹੀਆਂ ਸਨ । ਪਾਖੰਡੀ ਸਾਧਾਂ ਤੋਂ ਲੁੱਟ ਕਰਵਾਉਣ ਬਾਅਦ ਪਰਿਵਾਰ ਨੇ ਇਸ ਇਕਾਈ ਨੂੰ ਲਿਖਤੀ ਬਿਆਨ ਹਲਫੀਆ ਦੇ ਕੇ ਇਹ ਮਸਲਾ ਹੱਲ ਕਰਨ ਦੀ ਬੇਨਤੀ ਕੀਤੀ । ਪੜਤਾਲੀਆ ਟੀਮ ਦੇ ਮੈਂਬਰਾਂ ਨਰਿੰਦਰ ਸਿੰਘ ਸੇਖ ਚੱਕ, ਮੁਖਵਿੰਦਰ ਚੋਹਲਾ, ਰਜਵੰਤ ਬਾਗੜੀਆਂ, ਸੰਜੀਵ ਕੁਮਾਰ, ਗੁਰਸੇਵਕ ਨੌਸਹਿਰਾ, ਮਾ. ਤਸਵੀਰ ਸਿੰਘ, ਮਾ. ਤਰਸੇਮ ਲਾਲੂ ਘੁੰਮਣ, ਅੰਮ੍ਰਿਤਪਾਲ ਸਿੰਘ, ਜਸਪਾਲ ਬਾਸਰਕੇ ਨੇ ਘਟਨਾ ਸਥਾਨ 'ਤੇ ਜਾ ਕੇ ਆਲੇ-ਦੁਆਲੇ ਤੋਂ ਜਾਣਕਾਰੀ ਇਕੱਠੀ ਕੀਤੀ । ਪਰਿਵਾਰਕ ਮੈਂਬਰਾਂ ਨਾਲ ਵਿਸਥਾਰ ਵਿੱਚ ਗੱਲਬਾਤ ਕੀਤੀ । ਜਾਣਿਆ ਕਿ ਘਟਨਾਵਾਂ ਤਾਂ ਪਹਿਲਾਂ ਵੀ ਵਾਪਰਦੀਆਂ ਸਨ ਪਰ ਜਿਸ ਦਿਨ ਤੋਂ ਇਸ ਪਰਿਵਾਰ ਨੇ ਕੋਠੀ ਪਾਉਣੀ ਸ਼ੁਰੂ ਕੀਤੀ ਸੀ, ਇਨ੍ਹਾਂ ਵਿੱਚ ਬਹੁਤ ਵਾਧਾ ਹੋ ਗਿਆ ਸੀ । ਛੇਤੀ ਹੀ ਮੈਂਬਰ ਕਾਰਣ ਜਾਣ ਗਏ । ਉਹਨਾਂ ਨੇ ਪਰਿਵਾਰ ਨੂੰ ਭਰੋਸਾ ਦਿੱਤਾ ਕਿ ਅੱਜ ਤੋਂ ਬਾਅਦ ਕੋਈ ਘਟਨਾ ਨਹੀਂ ਵਾਪਰੇਗੀ ਅਤੇ ਚਾਰ-ਪੰਜ ਮਹੀਨੇ ਲੰਘ ਗਏ ਹਨ । ਕੋਈ ਘਟਨਾ ਵਾਪਰੀ ਵੀ ਨਹੀਂ ।

**ਇਕਾਈ ਚੋਹਲਾ ਸਾਹਿਬ** :- ਇਕਾਈ ਨੂੰ ਲਿਖਤੀ ਹਲਫੀਆ ਬਿਆਨ ਪਰਮਜੀਤ ਸਿੰਘ ਟੈਂਟ ਹਾਊਸ ਚੋਹਲਾ ਸਾਹਿਬ ਰਾਹੀਂ ਆਇਆ ਕਿ ਅੰਮ੍ਰਿਤਸਰ ਸ਼ਹਿਰ ਦੇ ਸੁਲਤਾਨ ਵਿੰਡ ਰੋਡ 'ਤੇ ਸੁੱਕਾ ਤਲਾਬ ਦੇ ਨਜਦੀਕ ਕਿਸੇ ਘਰ ਵਿੱਚ ਹੱਥ ਲਿਖਤਾਂ ਡਿੱਗਣ, ਹੱਥਾਂ ਦੇ ਨਿਸ਼ਾਨ ਉਕਰਨ, ਕਿਤਾਬਾਂ ਤੇ ਪੈਸੇ ਗੁੰਮ ਹੋਣ ਅਤੇ ਵਾਲ ਕੱਟੇ ਜਾਣ ਦੀਆਂ ਘਟਨਾਵਾਂ ਵਾਪਰ ਰਹੀਆਂ ਹਨ ਤਾਂ ਮੁਖਵਿੰਦਰ ਸਿੰਘ ਚੋਹਲਾ ਦੀ ਅਗਵਾਈ ਹੇਠ ਕਾਮਰੇਡ ਗੁਰਦਰਸ਼ਨ ਸਿੰਘ ਅਤੇ ਰਜਵੰਤ ਸਿੰਘ ਬਾਗੜੀਆਂ 'ਤੇ ਅਧਾਰਿਤ ਤਿੰਨ ਮੈਂਬਰੀ ਪੜਤਾਲੀਆ ਟੀਮ ਉਕਤ ਘਰ ਪਹੁੰਚੀ ਤਾਂ ਪਤਾ ਲੱਗਾ ਕਿ ਇਹ ਘਟਨਾਵਾਂ ਪਿਛਲੇ ਦੋ ਸਾਲਾਂ ਤੋਂ ਵਾਪਰ ਰਹੀਆਂ ਹਨ, ਇਨ੍ਹਾਂ ਘਟਨਾਵਾਂ ਤੋਂ ਛੁਟਕਾਰਾ ਪਾਉਣ ਲਈ ਸ਼ਹਿਰ ਦਾ ਮਸਹੂਰ ਹੈਦਰਾਬਾਦੀ ਬਾਬੇ ਤੋਂ ਇਲਾਵਾ 3-4 ਹੋਰ ਪਾਖੰਡੀ ਤਾਂਤਰਿਕਾਂ ਤੋਂ ਵੀ ਉਪਾਅ ਕਰਵਾਏ ਪਰ ਘਟਨਾਵਾਂ ਰੁਕਣ ਦਾ ਨਾਂ ਹੀ ਨਹੀਂ ਲੈ ਰਹੀਆਂ ਸਨ, ਪੜਤਾਲੀਆ ਟੀਮ ਨੇ ਘਰ ਦੇ ਸਾਰੇ ਮੈਂਬਰਾਂ ਨਾਲ ਇਕੱਲੇ-ਇਕੱਲੇ ਅਤੇ ਸਾਂਝੇ ਤੌਰ 'ਤੇ ਗੱਲਬਾਤ ਕੀਤੀ ਅਤੇ ਇਨ੍ਹਾਂ ਘਟਨਾਵਾਂ ਦੇ ਕਾਰਨਾਂ ਦਾ ਪਤਾ ਲਗਾਇਆ ਅਤੇ ਛਾਣਬੀਣ ਉਪਰੰਤ ਸਪੱਸ਼ਟ ਕੀਤਾ ਕਿ ਹੁਣ ਘਰ ਵਿੱਚ ਕਿਸੇ ਵੀ ਤਰ੍ਹਾਂ ਦੀ ਕੋਈ ਘਟਨਾ ਨਹੀਂ ਵਾਪਰੇਗੀ। ਹੁਣ 6-7 ਮਹੀਨੇ ਬੀਤ ਜਾਣ ਦੇ ਬਾਵਜੂਦ ਘਰ ਵਿੱਚ ਕਿਸੇ ਤਰ੍ਹਾਂ ਦੀ ਕੋਈ ਵੀ ਘਟਨਾ ਨਹੀਂ ਵਾਪਰੀ । **-ਰਜਵੰਤ ਸਿੰਘ ਬਾਗੜੀਆਂ**, 9815468377

# ? ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ



**ਸੁਆਲ:- ਕਿਤਾਬ "ਸੱਚ ਦੀ ਭਾਲ" ਵਿੱਚ ਇੱਕ ਲੇਖ "ਐਚ.ਆਈ.ਵੀ. ਅਤੇ ਏਡਜ਼ ਦਾ ਹਊਆ" ਪੜ੍ਹਿਆ। ਇਸ ਲੇਖ ਵਿੱਚ ਸਰਕਾਰ ਦੇ ਸਿਹਤ ਵਿਭਾਗ ਜਾਂ ਇਸ ਦੀਆਂ ਸੰਸਥਾਵਾਂ "ਨਾਕੋ" ਭਾਵ NACO (ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜ਼ੇਸ਼ਨ) ਜਾਂ ਇਸ ਦੀ ਪੰਜਾਬ ਦੀ ਇਕਾਈ PSACS (ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ) ਦੇ ਪ੍ਰਚਾਰ ਦੇ ਉਲਟ ਕਈ ਗੱਲਾਂ ਲਿਖੀਆਂ ਗਈਆਂ ਹਨ। ਕਿਰਪਾ ਕਰਕੇ ਇਸ ਲੇਖ ਵਿੱਚ ਦਿੱਤੀਆਂ ਗੱਲਾਂ ਬਾਰੇ ਸਪੱਸ਼ਟੀਕਰਨ ਦਿਉ। ਐਚ ਆਈ ਵੀ/ ਏਡਜ਼ ਬਾਰੇ ਸਹੀ ਵਿਗਿਆਨਕ ਤੱਥ ਪਾਠਕਾਂ ਨੂੰ ਦੱਸੋ?**

**-ਜਸਵੰਤ ਮੁਹਾਲੀ**

**ਜੁਆਬ:-** ਕਿਤਾਬ ਸੱਚ ਦੀ ਭਾਲ ਵਿੱਚ ਲਿਖਿਆ ਉਪਰੋਕਤ ਲੇਖ "ਐਚ.ਆਈ.ਵੀ. ਅਤੇ ਏਡਜ਼ ਦਾ ਹਊਆ" ਮੈਂ ਉਚੇਚੇ ਤੌਰ ਤੇ ਤੁਹਾਡੇ ਕਹਿਣ ਕਾਰਣ ਪੜ੍ਹਿਆ। ਇਥੇ ਇਹ ਗੱਲ ਸਾਫ ਜ਼ਾਹਰ ਹੈ ਕਿ ਇਸ ਲੇਖ ਦੇ ਦੋ ਪਹਿਲੂ ਹਨ;

ਪਹਿਲਾ ਪਹਿਲੂ ਹੈ ਇਸ ਰੋਗ ਦੀਆਂ ਦੁਆਈਆਂ ਬਣਾਉਣ ਅਤੇ ਬਿਮਾਰੀ ਦੇ ਟੈਸਟ ਬਣਾਉਣ ਵਾਲੀਆਂ ਕੰਪਨੀਆਂ ਦੀ ਨੁਕਤਾਚੀਨੀ।

ਦੂਜਾ ਪਹਿਲੂ ਹੈ "ਐਚ.ਆਈ.ਵੀ. ਅਤੇ ਏਡਜ਼" ਬਿਮਾਰੀ ਦੇ ਬਾਰੇ ਜਾਣਕਾਰੀ।

ਇਥੇ ਇਹ ਗੱਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਇਸ ਹੱਥਲੇ ਲੇਖ ਦਾ ਮਕਸਦ ਸਿਰਫ ਤੇ ਸਿਰਫ ਦੂਜੇ ਪਹਿਲੂ ਤੇ ਚਾਨਣਾ ਪਾਉਣਾ ਹੈ ਭਾਵ ਕਿ "ਐਚ.ਆਈ.ਵੀ. ਅਤੇ ਏਡਜ਼" (HIV/AIDS) ਦੀ ਬਿਮਾਰੀ ਬਾਰੇ ਸਹੀ ਜਾਣਕਾਰੀ ਦੇਣਾ ਹੈ। "ਐਚ.ਆਈ.ਵੀ." (H.I.V.) ਤੋਂ ਭਾਵ ਹੈ-ਹਿਊਮਨ ਇਮਯੂਨੋ ਡੈਫੀਸ਼ੈਂਸੀ ਵਾਇਰਸ (Human Immuno-deficiency Virus) ਅਤੇ ਏਡਜ਼ (AIDS) ਤੋਂ ਭਾਵ ਹੈ ਐਕੁਆਇਰਡ ਇਮਯੂਨੋ ਡੈਫੀਸ਼ੈਂਸੀ ਸਿੰਡਰੋਮ (Acquired Immuno-deficiency Syndrome)। ਐਚ.ਆਈ.ਵੀ. ਇੱਕ ਵਾਇਰਸ ਹੈ ਜੋ ਏਡਜ਼ ਰੋਗ ਕਰਦਾ ਹੈ। ਇਸ ਲਈ ਆਮ ਤੌਰ ਤੇ ਸ਼ਬਦ "ਐਚ.ਆਈ.ਵੀ. ਅਤੇ ਏਡਜ਼" (H.I.V./AIDS) ਇਕੱਠਾ ਵਰਤਿਆ ਜਾਂਦਾ ਹੈ।

**ਵਿਸ਼ੇ ਦੀ ਭੂਮਿਕਾ:-** "ਐਚ.ਆਈ.ਵੀ. ਅਤੇ ਏਡਜ਼" ਦੇ ਰੋਗ ਸੰਬੰਧੀ ਮੁਢਲੀ ਵਿਗਿਆਨਕ ਖੋਜ ਪਿਛਲੀ ਸਦੀ ਦੇ ਆਖਰੀ ਦੋ ਦਹਾਕਿਆਂ ਵਿੱਚ ਹੀ ਹੋਈ ਹੈ। ਇਸ ਲਈ ਪਿਛਲੀ ਸਦੀ ਦੇ ਅਖੀਰਲੇ ਡੇਢ ਦਹਾਕੇ ਵਿੱਚ ਜਦੋਂ "ਐਚ.ਆਈ.ਵੀ. ਅਤੇ ਏਡਜ਼" ਦੇ ਰੋਗ ਸੰਬੰਧੀ ਲੋਕਾਂ ਵਿੱਚ ਬਹੁਤ ਰੌਲਾ ਪਿਆ ਤਾਂ ਆਮ ਸਧਾਰਣ ਡਾਕਟਰਾਂ ਅਤੇ ਵਿਗਿਆਨੀਆਂ ਨੂੰ ਇਸ ਰੋਗ ਬਾਰੇ ਪੂਰੀ ਜਾਣਕਾਰੀ ਨਹੀਂ ਸੀ। ਇਸ ਕਰਕੇ ਉਸ ਵਕਤ ਪੱਛਮੀ ਦੇਸ਼ਾਂ ਦੇ ਕੁਝ ਕੁ ਚੁਨਿੰਦਾ ਡਾਕਟਰ ਤੇ ਵਿਗਿਆਨੀ ਇਸ ਰੋਗ ਦਾ ਸਹੀ ਕਾਰਣ ਮੰਨਣ ਤੋ ਮੁਨਕਰ ਹੋ ਗਏ। ਇਹਨਾਂ ਵਿੱਚੋ ਇਕ ਅਮਰੀਕੀ ਡਾਕਟਰ ਰਾਬਰਟ ਵਿਲਨਰ ਸਨ। **ਕਿਉਕਿ ਡਾ: ਰਾਬਰਟ ਵਿਲਨਰ ਦੀ ਪਤਨੀ ਦੀ ਮੌਤ (ਇਲਾਜ ਦੇ ਬਾਵਜੂਦ) ਕੈਂਸਰ ਨਾਲ ਹੋ ਗਈ ਸੀ। ਇਸ ਲਈ ਉਹ ਵਿਗਿਆਨਕ ਮੈਡੀਕਲ ਸਾਇੰਸ ਦਾ ਵਿਰੋਧ ਕਰਨ ਲੱਗ ਪਿਆ ਅਤੇ ਬਿਮਾਰੀਆਂ ਦਾ ਇਲਾਜ ਹੋਰ ਗੈਰ ਵਿਗਿਆਨਕ ਢੰਗਾਂ ਨਾਲ ਕਰਨ ਲੱਗਾ। ਇਸ ਕਰਕੇ 1990 ਵਿੱਚ ਡਾ: ਰਾਬਰਟ ਵਿਲਨਰ ਦਾ ਡਾਕਟਰੀ ਦਾ ਲਾਇਸੈਂਸ ਸਸਪੈਂਡ ਕਰ ਦਿੱਤਾ ਗਿਆ ਸੀ। ਡਾ: ਰਾਬਰਟ ਵਿਲਨਰ ਨੇ 1993 ਅਤੇ 1994 ਵਿਚ ਦੋ ਵਾਰ ਆਪਣੇ ਆਪ ਨੂੰ ਅਖੌਤੀ ਐਚ.ਆਈ.ਵੀ. ਯੁਕਤ ਖੂਨ ਦਾ ਟੀਕਾ ਵੀ ਲਾ ਕੇ ਵਿਖਾਇਆ ਸੀ। ਡਾ: ਰਾਬਰਟ ਵਿਲਨਰ ਸੰਨ 1995 ਵਿੱਚ 65 ਸਾਲਾਂ ਦੀ ਉਮਰ ਵਿਚ ਮਰ ਗਿਆ। ਇਕ ਹੋਰ ਵਿਗਿਆਨੀ ਜਿਸਨੇ** "ਐਚ.ਆਈ.ਵੀ. ਅਤੇ ਏਡਜ਼" ਦੇ ਰੋਗ ਦੀ ਵਿਰੋਧਤਾ ਕੀਤੀ ਉਹ ਸੀ ਕੈਸਪਰ ਸ਼ਮਿਟਜ਼ (Casper Schmid) ਜੋ ਕਿ ਆਪ 1994 ਵਿੱਚ ਏਡਜ਼ ਦੇ ਰੋਗ ਨਾਲ ਮਰ ਗਿਆ। **ਕਿਉਂਕਿ** "ਐਚ ਆਈ ਵੀ ਅਤੇ ਏਡਜ਼" ਦਾ ਰੋਗ ਲਾਇਲਾਜ ਸੀ ਅਤੇ ਇਸ ਨੂੰ ਕੁਝ ਹੱਦ ਤੱਕ ਕੰਟਰੋਲ ਕਰਨ ਵਾਲੀ ਪਹਿਲੀ ਐਂਟੀ-ਵਾਇਰਸ ਦੁਆਈ "ਜ਼ਿਡੋਵੁਡੀਨ (Zidovudine or AZT)" ਇੱਕ ਹੀ ਕੰਪਨੀ ਦੀ ਮਲਕੀਅਤ ਅਤੇ ਪੇਟੈਂਟ ਸੀ ਅਤੇ ਬਹੁਤ ਹੀ ਮਹਿੰਗੀ ਸੀ ਇਸ ਲਈ ਇਸ ਪੱਖ ਕਾਰਣ ਵੀ ਦੁਆਈ ਬਣਾਉਣ ਵਾਲੀ ਕੰਪਨੀ ਦਾ ਵੀ ਬਹੁਤ ਵਿਰੋਧ ਹੋਇਆ।

1990 ਦੇ ਦਹਾਕੇ ਵਿੱਚ ਦੁਆਈਆਂ ਬਣਾਉਣ ਵਾਲੀ ਭਾਰਤੀ ਕੰਪਨੀ ਸਿਪਲਾ ਨੇ ਜ਼ਿਡੋਵੁਡੀਨ ਬਣਾਉਣ ਵਾਲੀ ਵਿਦੇਸ਼ੀ ਕੰਪਨੀ ਦੇ ਦੁਆਈ ਬਣਾਉਣ ਦੇ ਪੇਟੈਂਟ ਤਰੀਕੇ ਤੋਂ ਹਟ ਕੇ ਇੰਡੀਅਨ ਇੰਸਟੀਚਿਊਟ ਆਫ ਕੈਮੀਕਲ ਟੈਕਨਾਲੋਜੀ, ਹੈਦਰਾਬਾਦ ਦੀ ਮਦਦ ਨਾਲ ਭਾਰਤ ਵਿੱਚ ਇਹ ਦੁਆਈ ਇੱਕ ਨਵੇਂ ਢੰਗ ਨਾਲ ਬਣਾਉਣੀ ਸ਼ੁਰੂ ਕਰ ਦਿਤੀ ਸੀ ਅਤੇ ਕਾਫੀ ਘੱਟ ਰੇਟ ਤੇ ਭਾਰਤ ਵਿੱਚ ਇਹ ਦੁਆਈ ਉਪਲਭਧ ਕਰਾਈ। ਸਾਲ 2005 ਤੋਂ ਦੁਨੀਆ ਭਰ ਵਿੱਚ ਜ਼ਿਡੋਵੁਡੀਨ ਦਾ ਪੇਟੈਂਟ ਖਤਮ ਹੋ ਚੁਕਿਆ ਹੈ। ਸਿਪਲਾ ਦੀ ਇਹ ਅਤੇ ਹੋਰ ਸੰਬੰਧਿਤ ਜੈਨਰਿਕ ਦੁਆਈਆਂ ਭਾਰਤ ਅਤੇ ਦੁਨੀਆਂ ਦੇ ਬਹੁਤ ਸਾਰੇ ਹੋਰ ਦੇਸ਼ਾਂ ਵਿੱਚ ਮਿਲ ਰਹੀਆਂ ਹਨ। ਅੱਜ ਕੱਲ੍ਹ ਹੋਰ ਕੰਪਨੀਆਂ ਵੀ ਇਸ ਬਿਮਾਰੀ ਲਈ ਦੁਆਈਆਂ ਬਣਾਉਂਦੀਆਂ ਹਨ। ਵਿਸ਼ਵ ਸਿਹਤ ਸੰਸਥਾ (W.H.O.) ਨੇ ਇਸ ਉਪਰਾਲੇ ਦੀ ਸ਼ਲਾਘਾ ਵੀ ਕੀਤੀ ਹੈ। ਵਿਸ਼ਵ ਸਿਹਤ ਸੰਸਥਾ (W.H.O.) ਨੇ ਜਿਡੋਵੁਡੀਨ ਨਾਂ ਦੀ ਦੁਆਈ ਨੂੰ ਜਰੂਰੀ ਦੁਆਈਆਂ ਦੀ ਲਿਸਟ ਵਿੱਚ ਵੀ ਸ਼ਾਮਿਲ ਕੀਤਾ ਹੈ।

ਵਿਸ਼ਵ ਸਿਹਤ ਸੰਸਥਾ ਦੇ ਅਤੇ ਦੁਨੀਆਂ ਦੀਆਂ ਹੋਰ ਕਈ ਸਮਾਜ ਸੇਵੀ ਸੰਸਥਾਵਾਂ ਦੇ ਸਦਕਾ ਦੁਨੀਆਂ ਦੇ ਤਕਰੀਬਨ ਸਾਰੇ ਮੁਲਕਾਂ ਵਿੱਚ "ਐਚ.ਆਈ.ਵੀ. ਅਤੇ ਏਡਜ਼" ਲਈ ਜੈਨਰਿਕ ਦੁਆਈਆਂ ਉਪਲਭਧ ਹਨ। ਭਾਰਤ ਵਿੱਚ ਸਰਕਾਰ ਅਤੇ ਵਿਸ਼ਵ ਸਿਹਤ ਸੰਸਥਾ ਦੇ ਤੇ ਹੋਰ ਕੌਮਾਂਤਰੀ ਸਮਾਜ ਸੇਵੀ ਸੰਸਥਾਵਾਂ ਦੇ ਉਦਮ ਸਦਕਾ "ਐਚ.ਆਈ.ਵੀ. ਅਤੇ ਏਡਜ਼" ਦੀਆਂ ਦੁਆਈਆਂ ਮੁਫਤ ਉਪਲਭਧ ਹਨ।

ਬੇਸ਼ਕ "ਐਚ.ਆਈ.ਵੀ. ਅਤੇ ਏਡਜ਼" ਦੇ ਸਹੀ ਤੱਥਾਂ ਤੋ ਮੁਨਕਰ ਹੋਣ ਪਿਛੇ ਕੋਈ ਵੀ ਸਹੀ ਵਿਗਿਆਨਕ ਕਾਰਣ ਨਹੀਂ ਹੈ ਪਰ ਫਿਰ ਵੀ ਇਸ ਗਲਤ ਵਿਚਾਰ ਨੇ ਦੁਨੀਆਂ ਵਿੱਚ ਬਹੁਤ ਨੁਕਸਾਨ ਕੀਤਾ ਹੈ। ਜਨ ਸਿਹਤ ਵਿਗਿਆਨੀਆਂ ਅਨੁਸਾਰ ਦੱਖਣੀ ਅਫਰੀਕਾ ਵਿੱਚ ਉਥੋਂ ਦੇ ਪ੍ਰੈਜ਼ੀਡੈਂਟ ਥਾਬੋ ਮਬੇਕੀ (Thabo Mbeki) ਦੇ "ਐਚ.ਆਈ.ਵੀ. ਅਤੇ ਏਡਜ਼" ਦੀ ਬਿਮਾਰੀ ਤੋਂ ਮੁਨਕਰ ਹੋਣ ਕਾਰਣ ਉਸ ਦੇਸ਼ ਵਿੱਚ 3 ਲੱਖ ਤੋਂ ਜ਼ਿਆਦਾ ਲੋਕ ਇਸ ਬਿਮਾਰੀ ਕਾਰਣ ਮਾਰੇ ਗਏ, ਇੱਕ ਲੱਖ ਸੱਤਰ ਹਜ਼ਾਰ ਬਾਲਗ ਅਤੇ ਪੈਂਤੀ ਹਜ਼ਾਰ ਨਵਜਾਤ ਬੱਚੇ ਵੱਖਰੇ ਇਸ ਬਿਮਾਰੀ ਨਾਲ ਗ੍ਰਸਤ ਹੋ ਗਏ। ਇਥੇ ਇਹ ਗੱਲ ਵੀ ਵਰਣਨ ਯੋਗ ਹੈ ਕਿ ਉਸੇ ਦੇਸ਼ ਦੇ ਨਾਗਰਿਕ ਅਤੇ ਦੁਨੀਆਂ ਦੇ ਸਭ ਤੋਂ ਪ੍ਰਸਿੱਧ ਆਗੂ ਨੈਲਸਨ ਮੰਡੇਲਾ (Nelson Mandela) ਨੇ **ਸਾਊਥ ਅਫਰੀਕਾ ਵਿੱਚ ਹਮੇਸ਼ਾ "ਐਚ.ਆਈ.ਵੀ. ਅਤੇ ਏਡਜ਼" ਨਾਲ ਪੀੜਤ ਮਾਵਾਂ ਨੂੰ ਅਤੇ ਉਹਨਾਂ ਦੇ ਬੱਚਿਆਂ ਨੂੰ ਇਸ ਬਿਮਾਰੀ ਲਈ ਦੁਆਈਆਂ ਦੇਣ ਦੀ ਹਿਮਾਇਤ ਕੀਤੀ ਅਤੇ ਉਹਨਾਂ ਦੀ ਅਤੇ ਵਿਸ਼ਵ ਸਿਹਤ ਸੰਸਥਾ ਦੀ ਲਗਾਤਾਰ ਮਿਹਨਤ ਅਤੇ ਯਤਨਾਂ ਸਦਕਾ ਸਾਊਥ ਅਫਰੀਕਾ ਵਿੱਚ ਵੀ ਇਸ ਬਿਮਾਰੀ ਦੇ ਕੰਟਰੋਲ ਲਈ ਉਪਰਾਲੇ ਸ਼ੁਰੂ ਹੋ ਗਏ ਅਤੇ ਚੰਗੇ ਨਤੀਜੇ ਸਾਰੀ ਦੁਨੀਆਂ ਦੇ ਸਾਹਮਣੇ ਹਨ। ਅੱਜਕਲ ਦੁਨੀਆਂ ਭਰ ਦੇ ਤਕਰੀਬਨ ਸਾਰੇ ਸਿਹਤ ਵਿਗਿਆਨੀ ਅਤੇ ਵਿਸ਼ਵ ਸਿਹਤ ਸੰਸਥਾ ਇੱਕ ਮੱਤ ਹੈ ਅਤੇ "ਐਚ.ਆਈ.ਵੀ. ਅਤੇ ਏਡਜ਼" ਦੇ ਰੋਗ ਬਾਰੇ ਕਿਸੇ ਨੂੰ ਕੋਈ ਸ਼ੱਕ ਨਹੀਂ ਹੋਣਾ ਚਾਹੀਦਾ।**

ਸੰਨ 2008 ਵਿੱਚ ਫਰਾਂਸੀਸੀ ਵਿਗਿਆਨੀ ਲੁਕ ਮਾਨਟੇਨੀਅਰ (Luc Montagnier) ਅਤੇ ਫਰਾਂਕੋਇਸ ਬਰੇ-ਸਿਨੌਸੀ (Francoise Barre-Sinoussi,) ਨੂੰ ਐਚ.ਆਈ.ਵੀ. ਦੀ ਖੋਜ ਕਾਰਣ ਨੋਬਲ-ਪੁਰਸਕਾਰ ਮਿਲਿਆ। ਮਾਨਟੇਨੀਅਰ ਨੇ ਹੈਰਾਨੀ ਪ੍ਰਗਟਾਈ ਕਿ ਰਾਬਰਟ ਗੈਲੋ ਨੂੰ ਨੋਬਲ ਪੁਰਸਕਾਰ ਦੇਣ ਵਾਲੀ ਕਮੇਟੀ ਨੇ ਕਿਉਂ ਨਜ਼ਰ ਅੰਦਾਜ਼ ਕਰ ਦਿਤਾ ਹੈ ਜਦੋਂਕਿ ਉਸ ਅਨੁਸਾਰ ਰਾਬਰਟ ਗੈਲੋ ਨੇ ਐਚ.ਆਈ.ਵੀ. ਅਤੇ ਏਡਜ਼ ਦਾ ਸੰਬੰਧ ਸਿੱਧ ਕਰਨ ਵਿੱਚ ਬਹੁਤ ਅਹਿਮ ਭੂਮਿਕਾ ਨਿਭਾਈ ਹੈ।

ਸਾਡੇ ਵਿਭਾਗ ਦੇ ਡਾ: ਸੌਰਭ ਜਖਮੀ ਨੇ ਆਪਣੇ ਐਮ.ਡੀ. ਦੇ ਥੀਸਿਸ ਦੇ ਤਹਿਤ ਇਸ ਵਿਸ਼ੇ ਸੰਬੰਧੀ ਖੋਜ ਦੌਰਾਨ ਇਸ ਗੱਲ ਦੀ ਪੁਸ਼ਟੀ ਕੀਤੀ ਹੈ ਕਿ "ਐਚ.ਆਈ.ਵੀ. ਅਤੇ ਏਡਜ਼" ਦੀ ਬਿਮਾਰੀ ਨਾਲ ਮਰੀਜ਼ ਦੇ ਖ਼ੂਨ ਵਿੱਚ ਜੋ ਸੀ ਡੀ -4 ਸੈਲਾਂ ਦੀ (C D-4 Cells) ਦੀ ਗਿਣਤੀ ਬਹੁਤ ਘੱਟ ਜਾਂਦੀ ਹੈ ਉਸ ਨਾਲ ਜ਼ਿੰਦਗੀ ਦੀ ਕੁਆਲਟੀ ਕਾਫੀ ਬਦਤਰ ਹੋ ਜਾਂਦੀ ਹੈ ਅਤੇ ਐਂਟੀ ਵਾਇਰਸ ਦੁਆਈਆਂ ਲੈਣ ਨਾਲ ਸੀ ਡੀ-4 ਸੈਲਾਂ ਦੀ ਗਿਣਤੀ ਵੱਧਣ ਨਾਲ ਮਰੀਜ਼ ਦੀ ਜ਼ਿੰਦਗੀ ਦੀ ਕੁਆਲਟੀ ਬਿਹਤਰ ਹੋ ਜਾਂਦੀ ਹੈ, ਸੰਖੇਪ ਵਿੱਚ ਭਾਵ ਇਹ ਹੈ ਕਿ "ਐਚ.ਆਈ.ਵੀ. ਅਤੇ ਏਡਜ਼" ਦੀ ਬਿਮਾਰੀ ਵਿੱਚ ਮਰੀਜ਼ ਨੂੰ ਇਲਾਜ ਦਾ ਕਾਫੀ ਫਾਇਦਾ ਹੁੰਦਾ ਹੈ (ਇਹ ਤੱਥ ਪਹਿਲਾਂ ਵੀ ਪ੍ਰਮਾਣਿਤ ਕੀਤੇ ਜਾ ਚੁੱਕੇ ਹਨ)।

ਵਿਸ਼ਵ ਸਿਹਤ ਸੰਸਥਾ (World Health Organization) ਅਤੇ ਮੈਡੀਕਲ ਸਾਇੰਸ ਦੀਆਂ ਸਾਰੀ ਦੁਨੀਆ ਵਿੱਚ ਪ੍ਰਚਲਿਤ ਪ੍ਰਮਾਣਿਤ ਪਾਠ ਪੁਸਤਕਾਂ ਅਨੁਸਾਰ "ਐਚ ਆਈ ਵੀ ਅਤੇ ਏਡਜ਼" ਬਾਰੇ ਸਹੀ ਤੱਥ ਇਹ ਹਨ:-

- ਇਹ ਇੱਕ ਰੋਗ ਹੈ ਜਿਸਦਾ ਕਾਰਣ ਇੱਕ ਵਾਇਰਸ

ਹੈ ਜਿਸਨੂੰ "ਐਚ.ਆਈ.ਵੀ." (H.I.V.) ਭਾਵ ਹਿਊਮਨ ਇਮਯੂਨੋ ਡੈਫੀਸ਼ੈਂਸੀ ਵਾਇਰਸ (Human Immuno-deficiency Virus) ਆਖਿਆ ਜਾਂਦਾ ਹੈ। ਵਾਇਰਸ ਬਹੁਤ ਹੀ ਛੋਟੇ ਆਕਾਰ ਦੇ ਜਿਵਾਣੂ ਹਨ ਜੋ ਕਿ ਸੈਲ ਜਾਂ ਬੈਕਟੀਰਿਆ ਤੋਂ ਵੀ ਬਹੁਤ ਛੋਟੇ ਹੁੰਦੇ ਹਨ ਅਤੇ ਸਧਾਰਣ ਖੁਰਦਬੀਨ ਨਾਲ ਵੀ ਨਹੀਂ ਦਿਖਦੇ। "ਐਚ ਆਈ ਵੀ" ਦੀਆਂ 2 ਕਿਸਮਾਂ ਹਨ HIV-1 ਅਤੇ HIV-2. ਇਨਾਂ ਵਿੱਚੋਂ ਪਹਿਲੀ ਕਿਸਮ ਜ਼ਿਆਦਾ ਘਾਤਕ ਹੈ।

ਇਹ ਇਕ ਰੈਟਰੋ-ਵਾਇਰਸ (Retro-virus) ਹੈ, ਭਾਵ ਇਹ ਹੈ ਕਿ ਇਹ ਆਪਣੀ ਗਿਣਤੀ ਵਧਾਉਣ ਲਈ ਮਰੀਜ਼ ਦੇ ਸ਼ਰੀਰ ਦੇ ਸੈਲਾਂ (Body Cells)ਵਿੱਚ ਦਾਖਲ ਹੋ ਕੇ ਸੈਲ ਦੇ ਗੁਣ ਸੂਤਰਾਂ ਵਿੱਚ ਘੁਸ ਜਾਂਦਾ ਹੈ ਅਤੇ ਸ਼ਰੀਰ ਦੇ ਸੈਲਾਂ ਦੇ ਗੁਣ ਸੂਤਰ ਇਸ ਵਾਇਰਸ ਨੂੰ ਆਪਣਾ ਹੀ ਇਕ ਹਿੱਸਾ ਸਮਝ ਕੇ ਹੋਰ ਵਾਇਰਸ ਪੈਦਾ ਕਰੀ ਜਾਂਦੇ ਹਨ। ਫੇਰ ਵਾਇਰਸ ਅੱਗੇ ਤੋਂ ਅੱਗੇ ਹੋਰ ਸੈਲਾਂ ਤੇ ਹਮਲਾ ਕਰਦਾ ਰਹਿੰਦਾ ਹੈ।

ਇਹ ਵਾਇਰਸ ਬਹੁਤ ਹੀ ਵਿਲੱਖਣ ਅਤੇ ਚਲਾਕ ਵਾਇਰਸ ਹੈ। ਇਹ ਆਪਣੇ ਬਾਹਰੀ ਖੋਲ ਦੀ ਬਣਤਰ ਬਦਲਦਾ ਰਹਿੰਦਾ ਹੈ। ਇਹੀ ਕਾਰਣ ਹੈ ਕਿ ਬਾਕੀ ਆਮ ਵਾਇਰਸਾਂ ਦੀ ਤਰ੍ਹਾਂ (ਪੋਲੀਓ ਵਾਇਰਸ ਜਾਂ ਖਸਰਾ ਵਾਇਰਸ ਆਦਿ) ਇਸ ਤੋਂ ਬਚਾਅ ਲਈ ਜਾਂ ਕੰਟਰੋਲ ਲਈ ਵੈਕਸੀਨ (Vaccine) ਅਜੇ ਤੱਕ ਨਹੀਂ ਬਣਾਈ ਜਾ ਸਕੀ। (ਬੇਸ਼ਕ ਖੋਜ਼ ਜਾਰੀ ਹੈ)

ਇਹ ਵਾਇਰਸ, ਸ਼ਰੀਰ ਦੀ ਸੁਰੱਖਿਆ ਪ੍ਰਣਾਲੀ (Immune System) ਤੇ ਵੀ ਹਮਲਾ ਕਰਦਾ ਹੈ, ਅਤੇ ਇਸ ਨੂੰ ਬਹੁਤ ਕਮਜ਼ੋਰ ਕਰ ਦਿੰਦਾ ਹੈ। (ਇਸ ਗੱਲ ਦਾ ਇੱਕ ਸੌਖਾ ਮਾਪ ਸ਼ਰੀਰ ਵਿੱਚ ਸੀ ਡੀ-4 ਸੈਲਾਂ ਦੀ ਗਿਣਤੀ ਘਟਣਾ ਹੈ) ਇਸ ਕਾਰਣ ਸ਼ਰੀਰ ਵਿੱਚ ਬਿਮਾਰੀਆਂ ਜਾਂ ਇਨਫੈਕਸ਼ਨ ਨਾਲ ਲੜਨ ਦੀ ਸ਼ਕਤੀ ਬਹੁਤ ਹੀ ਘੱਟ ਜਾਂਦੀ ਹੈ ਜਾਂ ਖਤਮ ਹੋ ਜਾਂਦੀ ਹੈ ਅਤੇ ਸ਼ਰੀਰ ਨੂੰ ਹੋਰ ਬਿਮਾਰੀਆਂ (ਟੀ.ਬੀ. ਆਦਿ) ਘੇਰ ਲੈਂਦੀਆਂ ਹਨ। ਇਸ ਅਵਸਥਾ ਨੂੰ ਏਡਜ਼ (A.I.D.S.) ਆਖਿਆ ਜਾਂਦਾ ਹੈ।

"ਐਚ ਆਈ ਵੀ/ਏਡਜ਼" ਰੋਗ ਦਾ ਸੰਕ੍ਰਮਣ ਇਹਨਾਂ ਤਰੀਕਿਆਂ ਨਾਲ ਫੈਲਦਾ ਹੈ- ਕਿਸੇ "ਐਚ.ਆਈ.ਵੀ./ਏਡਜ਼" ਨਾਲ ਪੀੜਿਤ ਵਿਅਕਤੀ (ਮਰਦ ਜਾਂ ਔਰਤ) ਨਾਲ ਅਸੁਰੱਖਿਅਤ ਯੌਨ ਸੰਬੰਧ ਬਣਾਉਣ/ਸੈਕਸ ਕਰਨ ਨਾਲ, ਐਚ ਆਈ ਵੀ ਗ੍ਰਸਤ ਖੂਨ ਜਾਂ ਖੂਨ ਸੰਬੰਧੀ ਪਦਾਰਥ (Blood components) ਜਾਂ ਕੋਈ ਅੰਗ ਸ਼ਰੀਰ ਵਿੱਚ ਚੜਾਉਣ ਨਾਲ, ਇਨਫੈਕਟਿਡ ਸਰਿੰਜਾਂ ਜਾਂ ਸੂਈਆਂ ਦੀ ਵਰਤੋਂ ਨਾਲ ਅਤੇ "ਐਚ.ਆਈ.ਵੀ./ਏਡਜ਼" ਨਾਲ ਗ੍ਰਸਤ ਔਰਤ ਤੋਂ ਗਰਭ ਵਿੱਚ ਪਲ ਰਹੇ ਬੱਚੇ ਨੂੰ ਪਹਿਲਾਂ ਜਾਂ ਪ੍ਰਸੂਤੀ ਦੇ ਦੌਰਾਨ।

ਇਹ ਵਾਇਰਸ ਸ਼ਰੀਰ ਦੇ ਇਹਨਾਂ ਤਰਲ ਪਦਾਰਥਾਂ (Body Fluids) ਵਿੱਚ ਵੀ ਮੌਜੂਦ ਹੁੰਦਾ ਹੈ:- ਖੂਨ, ਵੀਰਜ, ਲਿੰਗ ਜਾਂ ਯੋਨੀਰਿਸਾਵ, ਥੁੱਕ, ਛਾਤੀ ਦਾ ਦੁੱਧ। ਇਹਨਾਂ ਤਰਲਾਂ ਦੇ ਸੰਪਰਕ ਨਾਲ ਇਨਫੈਕਸ਼ਨ ਹੋਣ ਦਾ ਡਰ ਹੁੰਦਾ ਹੈ।

ਇਹ ਵਾਇਰਸ ਸ਼ਰੀਰ ਦੇ ਹੋਰ ਤਰਲਾਂ ਵਿੱਚ ਵੀ ਹੋ ਸਕਦਾ ਹੈ; ਜਿਵੇਂ ਕਿ ਪਸੀਨਾ, ਹੰਝੂ, ਪਿਸ਼ਾਬ ਆਦਿ। ਪਰ ਇਹਨਾਂ ਵਿੱਚ ਇਸ ਵਾਇਰਸ ਦੀ ਗਿਣਤੀ ਬਹੁਤ ਹੀ ਘੱਟ ਜਾਂ ਇਉਂ ਕਹਿ ਲਵੋ ਕਿ ਨਾ ਦੇ ਬਰਾਬਰ ਹੀ ਹੁੰਦੀ ਹੈ। ਇਸ ਲਈ ਇਹਨਾਂ ਤਰਲਾਂ ਨਾਲ ਸੰਪਰਕ ਨਾਲ ਰੋਗ ਹੋਣ ਦਾ ਖਤਰਾ ਨਹੀਂ ਹੁੰਦਾ।

**ਪੰਜਾਬ ਵਿੱਚ ਵਿਗਿਆਨਕ ਅੰਕੜਿਆਂ ਅਨੁਸਾਰ ਜ਼ਿਆਦਾਤਰ ਲੋਕਾਂ ਵਿੱਚ (ਮਰਦ ਅਤੇ ਔਰਤ ਦੋਨਾਂ ਵਿੱਚ) "ਐਚ ਆਈ ਵੀ/ਏਡਜ਼" ਰੋਗ ਸੈਕਸ ਰਾਹੀਂ ਹੀ ਫੈਲਦਾ ਹੈ।**

ਵੇਸਵਾ-ਵ੍ਰਿਤੀ ਦੇ ਧੰਦੇ ਵਿੱਚ ਪਏ ਹੋਏ ਲੋਕ, ਨਸ਼ੇ ਦੇ ਟੀਕੇ ਲਗਾਉਣ ਵਾਲੇ ਤੇ ਟਰੱਕ ਡਰਾਇਵਰ ਆਦਿ "ਐਚ.ਆਈ.ਵੀ./ਏਡਜ਼" ਤੋਂ ਪ੍ਰਭਾਵਿਤ ਹੋਣ ਦਾ ਖਤਰਾ ਮੁਕਾਬਲਤਨ ਜ਼ਿਆਦਾ ਰੱਖਦੇ ਹਨ।

ਵਿਅਕਤੀ ਨੂੰ ਕੋਈ ਵੀ ਲਿੰਗ/ਯੋਨੀ ਸੰਬੰਧੀ ਇਨਫੈਕਸ਼ਨ ਜਾਂ ਰੋਗ ਹੋਣ ਤੇ "ਐਚ.ਆਈ.ਵੀ./ਏਡਜ਼" ਹੋਣ ਦੀ ਸੰਭਾਵਨਾ ਬਹੁਤ ਵੱਧ ਜਾਂਦੀ ਹੈ।

"ਐਚ.ਆਈ.ਵੀ./ਏਡਜ਼" ਦਾ ਸੰਕ੍ਰਮਣ ਪੀੜਿਤ ਵਿਅਕਤੀ ਨਾਲ ਹੱਥ ਮਿਲਾਉਣ ਜਾਂ ਛੂਹਣ ਜਾਂ ਜੱਫੀ ਪਾਉਣ ਨਾਲ ਨਹੀ ਫੈਲਦਾ।

ਮੌਜੂਦਾ ਸਮੇ "ਐਚ.ਆਈ.ਵੀ./ਏਡਜ਼" ਦਾ ਕੋਈ ਵੀ ਪੱਕਾ ਇਲਾਜ ਨਹੀਂ ਹੈ। ਪਰ ਏ ਆਰ ਟੀ (A.R.T) ਭਾਵ ਐਂਟੀ ਰੈਟਰੋ ਵਾਇਰਲ ਟਰੀਟਮੈਂਟ, ਇਸ ਨੂੰ ਕਾਫੀ ਹੱਦ ਤੱਕ ਠੱਲ੍ਹ ਪਾ ਦਿੰਦੀ ਹੈ ਅਤੇ ਮਰੀਜ ਦੀ ਉਮਰ ਕਾਫੀ ਵੱਧ ਜਾਂਦੀ ਹੈ ਅਤੇ ਜ਼ਿੰਦਗੀ ਬਿਹਤਰ ਹੋ ਜਾਂਦੀ ਹੈ।

"ਐਚ.ਆਈ.ਵੀ./ਏਡਜ਼" ਨਾਲ ਪੀੜਤ ਗਰਭਵਤੀ ਮਾਂ ਦੇ ਸਹੀ ਇਲਾਜ ਨਾਲ ਬੱਚੇ ਨੂੰ "ਐਚ ਆਈ ਵੀ/ਏਡਜ਼" ਹੋਣ ਦਾ ਖਤਰਾ ਬਹੁਤ ਘੱਟ ਜਾਂਦਾ ਹੈ।

"ਐਚ ਆਈ ਵੀ/ਏਡਜ਼" ਦੇ ਲੱਛਣ ਬਹੁਤ ਵੱਖ ਵੱਖ ਹੋ ਸਕਦੇ ਹਨ, ਸ਼ੁਰੂ ਵਿੱਚ ਤਾਂ ਪੀੜਿਤ ਵਿਅਕਤੀ ਵਿੱਚ ਕੋਈ ਵੀ ਲੱਛਣ ਦਿਖਾਈ ਨਹੀਂ ਦਿੰਦੇ ਅਤੇ ਉਹ ਸਿਹਤਮੰਦ ਲਗ ਸਕਦਾ ਹੈ। ਕੁਝ ਸਾਲਾਂ ਵਿੱਚ ਹੌਲੀ ਹੌਲੀ ਪੀੜਤ ਵਿਅਕਤੀ ਬਿਮਾਰ ਹੋਣ ਲਗਦਾ ਹੈ ਤੇ ਲੱਛਣ ਦਿਖਾਈ ਦੇਣ ਲਗਦੇ ਹਨ। ਅਕਸਰ ਇਹ ਲੱਛਣ ਹੁੰਦੇ ਹਨ:- ਸ਼ਰੀਰ ਦਾ ਭਾਰ ਬਹੁਤ ਘੱਟ ਜਾਣਾ, ਲੰਮੇ ਸਮੇ ਲਈ ਲਗਾਤਾਰ ਜਾਂ ਰੁਕ ਰੁਕ ਕੇ ਬੁਖਾਰ ਚੜ੍ਹਦੇ ਰਹਿਣਾ ਜਾਂ ਦਸਤ ਲੱਗੇ ਰਹਿਣਾ, ਗੰਭੀਰ ਟੀ ਬੀ ਦਾ ਹੋਣਾ, ਨਿਮੋਨੀਆ ਹੋਣਾ, ਲੰਬੇ ਸਮੇ ਲਈ ਖੰਘ ਹੋਣਾ, ਕੋਈ ਹੋਰ ਗੰਭੀਰ ਇਨਫੈਕਸ਼ਨ ਹੋਣਾ ਆਦਿ। ਜੇ ਇਹਨਾਂ ਲੱਛਣਾਂ ਦਾ ਸ਼ੱਕ ਪਵੇ ਤਾਂ "ਐਚ ਆਈ ਵੀ/ਏਡਜ਼" ਦੀ ਜਾਂਚ ਜਰੂਰ ਕਰਵਾਉਣੀ ਚਾਹੀਦੀ ਹੈ। ਇਹ ਟੈਸਟ ਸਾਰੇ ਜਿਲ੍ਹਾ ਹਸਪਤਾਲਾਂ ਵਿੱਚ ਅਤੇ ਹੋਰ ਬਹੁਤ ਸਾਰੇ ਸੈਂਟਰਾਂ ਵਿੱਚ ਮੁਫਤ ਹੁੰਦਾ ਹੈ। ਜੇ ਟੈਸਟ ਪਾਜ਼ਿਟਿਵ ਆ ਜਾਵੇ ਤਾਂ ਦੋ ਬਾਰ ਇਹ ਫੇਰ ਟੈਸਟ ਕਰਨ ਤੇ ਹੀ ਟੈਸਟ ਪੱਕਾ ਮੰਨਿਆ ਜਾਂਦਾ ਹੈ। "ਐਚ ਆਈ ਵੀ ਦੀ ਇਨਫੈਕਸ਼ਨ ਹੋਣ ਤੇ ਵੀ ਸ਼ੁਰੂ ਦੇ ਕੁਝ ਸਮੇਂ (3 ਤੋਂ 6 ਮਹੀਨੇ) ਲਈ ਇਹ ਟੈਸਟ ਨੈਗੇਟਿਵ ਆ ਸਕਦਾ ਹੈ, ਇਸ ਸਮੇਂ ਨੂੰ "ਵਿੰਡੋ ਪੀਰੀਅਡ" ਕਿਹਾ ਜਾਂਦਾ ਹੈ ਅਤੇ ਅਜੇਹੇ ਕੇਸ ਵਿੱਚ ਇਹ ਟੈਸਟ ਕੁਝ ਸਮੇਂ ਬਾਅਦ ਦੁਬਾਰਾ ਕਰਵਾਉਣਾ ਚਾਹੀਦਾ ਹੈ। ਜੇ ਟੈਸਟ ਪੱਕਾ ਪਾਜ਼ਿਟਿਵ ਆ ਜਾਵੇ ਤਾਂ ਨੇੜੇ ਦੇ "ਏ.ਆਰ.ਟੀ. ਸੈਂਟਰ" (A.R.T Centre) ਭਾਵ ਐਂਟੀ ਰੈਟਰੋ ਵਾਇਰਲ ਟਰੀਟਮੈਂਟ ਸੈਂਟਰ (Anti Retro-viral treatment Centre) ਵਿੱਚ ਇਲਾਜ ਸ਼ੁਰੂ ਕਰਵਾਉਣਾ ਚਾਹੀਦਾ ਹੈ ਅਤੇ ਦੱਸੇ ਗਏ ਪਰਹੇਜ ਤੇ ਪੂਰਾ ਅਮਲ ਕਰਨਾ ਚਾਹੀਦਾ ਹੈ। ਪਰ ਇੱਥੇ ਸਭ ਨੂੰ ਇਹ ਗੱਲ ਚੰਗੀ ਤਰਾਂ ਯਾਦ ਰੱਖਣੀ ਚਾਹੀਦੀ ਹੈ ਕਿ ਕਿਉਂਕਿ "ਐਚ.ਆਈ.ਵੀ./ਏਡਜ਼"ਦਾ ਕੋਈ ਪੱਕਾ ਇਲਾਜ ਅਜੇ ਮੌਜੂਦ ਨਹੀਂ ਹੈ ਇਸ ਲਈ **ਇਸ ਬਿਮਾਰੀ ਤੋਂ ਬਚਾਅ ਵਿੱਚ ਹੀ ਅਸਲੀ ਬਚਾਅ ਹੈ।** ਲਿੰਗ/ਯੋਨੀ ਸੰਬੰਧੀ ਕੋਈ ਵੀ ਹੋਰ ਇਨਫੈਕਸ਼ਨ ਹੋਣ ਤੇ ਫੋਰਨ ਇਲਾਜ ਕਰਵਾਉਣਾ ਚਾਹੀਦਾ ਹੈ ਕਿਉਕਿ ਜ਼ਿਆਦਾਤਰ ਇਹ ਰੋਗ ਪੂਰੇ ਠੀਕ ਹੋ ਸਕਦੇ ਹਨ।

ਭਾਰਤ ਸਰਕਾਰ ਦਾ ਅਦਾਰਾ "ਨਾਕੋ" ਭਾਵ NACO (ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜ਼ੇਸ਼ਨ) ਜਾਂ ਇਸ ਦੀ ਪੰਜਾਬ ਦੀ ਇਕਾਈ PSACS (ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ) "ਐਚ ਆਈ ਵੀ/ਏਡਜ਼" ਦੀ ਰੋਕਥਾਮ ਬਾਰੇ ਬਹੁਤ ਹੀ ਸਰਗਰਮ ਹਨ। ਵਿਸ਼ਵ ਸਿਹਤ ਸੰਸਥਾ ਦੇ ਸਹਿਯੋਗ ਨਾਲ ਇਹ ਅਦਾਰੇ "ਐਚ ਆਈ ਵੀ/ਏਡਜ਼" ਲਈ "ਏ.ਆਰ.ਟੀ. ਸੈਟਰ" (A.R.T Centre) ਬਹੁਤ ਸਾਰੇ ਹਸਪਤਾਲਾਂ ਵਿੱਚ ਚਲਾ ਰਹੇ ਹਨ, ਜਿਥੇ ਮਰੀਜਾਂ ਨੂੰ ਇਸ ਰੋਗ ਲਈ ਦੁਆਈ ਮੁਫਤ ਮਿਲਦੀ ਹੈ। ਪੰਜਾਬ ਸਟੇਟ ਏਡਜ਼ ਕੰਟਰੋਲ ਸੁਸਾਇਟੀ, ਪੰਜਾਬ ਦੇ ਸਾਰੇ ਜ਼ਿਲਾ ਹਸਪਤਾਲਾਂ ਵਿੱਚ ਅਤੇ ਸਰਕਾਰੀ ਮੈਡੀਕਲ ਕਾਲਜਾਂ ਵਿੱਚ ਇਸ ਰੋਗ ਸੰਬੰਧੀ ਮੁਫਤ ਟੈਸਟ, ਦੁਆਈਆਂ ਅਤੇ ਹੋਰ ਸੁਵਿਧਾਵਾਂ ਜਿਵੇਂ ਕਾਉਂਸਲਿੰਗ ਆਦਿ ਵੀ ਮੁਹੱਈਆ ਕਰਦੀ ਹੈ। ਇਸ ਤੋਂ ਬਿਨਾਂ ਇਸੇ ਪ੍ਰੋਗਰਾਮ ਤਹਿਤ ਨਸ਼ੇ ਦੇ ਟੀਕੇ ਲਾਉਣ ਵਾਲੇ ਵਿਅਕਤੀਆਂ (ਕਿਉਂਕਿ ਇੰਨ੍ਹਾਂ ਵਿਅਕਤੀਆਂ ਨੂੰ ਵੀ "ਐਚ.ਆਈ.ਵੀ./ਏਡਜ਼" ਹੋਣ ਦਾ ਖਤਰਾ ਬਹੁਤ ਜ਼ਿਆਦਾ ਹੁੰਦਾ ਹੈ) ਨੂੰ ਵੀ ਹਸਪਤਾਲਾਂ ਵਿੱਚ ਖੋਲੇ ਹੋਏ ਓ.ਐਸ.ਟੀ. ਸੈਂਟਰ (OST Centre) ਭਾਵ ਓਪਿਆਡ ਸਬਸਟੀਚਿਉਸ਼ਨ ਥੈਰਪੀ ਸੈਂਟਰ (Opioid Substitution Therapy Centre) ਸੇਵਾਵਾਂ ਪ੍ਰਦਾਨ ਕਰਦੇ ਹਨ ਅਤੇ ਲੋੜ ਪੈਣ ਤੇ ਮੁਫਤ ਦੁਆਈ ਵੀ ਮਿਲਦੀ ਹੈ। ਪੰਜਾਬ ਵਿੱਚ ਇਸ ਵਕਤ 14 ਓ.ਐਸ.ਟੀ. ਸੈਂਟਰ ਚੱਲ ਰਹੇ ਹਨ। ਪੰਜਾਬ ਦੇ ਸਾਰੇ ਜਿਲਿਆਂ ਵਿੱਚ 224 ਸੈਂਟਰ "ਐਚ.ਆਈ.ਵੀ. /ਏਡਜ਼" ਬਾਰੇ ਮੁਕੰਮਲ ਜਾਣਕਾਰੀ ਅਤੇ ਹੋਰ ਸੇਵਾਵਾਂ ਆਈ.ਸੀ.ਟੀ.ਸੀ. (ICTC) ਭਾਵ ਇੰਟੈਗਰੇਟਿਡ ਕਾਉਂਸਲਿੰਗ ਅਤੇ ਟੈਸਟਿੰਗ ਸੈਂਟਰਾਂ ਰਾਹੀਂ ਉਪਲਭਧ ਕਰਵਾਈਆਂ ਜਾ ਰਹੀਆਂ ਹਨ। ਇਸ ਤੋਂ ਬਿਨਾਂ ਅੱਜ ਕੱਲ ਸਾਰੇ ਬਲੱਡ-ਬੈਂਕਾਂ ਵਿੱਚ ਹਰ ਖੂਨ ਦੀ ਬੋਤਲ ਨੂੰ "ਐਚ.ਆਈ.ਵੀ ." ਲਈ ਟੈਸਟ ਕੀਤਾ ਜਾਂਦਾ ਹੈ। ਸੰਖੇਪ ਵਿੱਚ ਸੱਚਾਈ ਇਹ ਹੈ ਕਿ ਇਸ ਵਕਤ ਵਿਸ਼ਵ ਸਿਹਤ ਸੰਸਥਾ ਅਤੇ ਸੰਸਾਰ ਦੇ ਤਕਰੀਬਨ ਸਾਰੇ ਮੁਲਕਾਂ ਨੇ "ਐਚ.ਆਈ.ਵੀ./ਏਡਜ਼" ਦੇ ਵਿਰੁਧ ਬਹੁਤ ਸਰਗਰਮ ਅਤੇ ਅਸਰਦਾਰ ਮੁਹਿੰਮ ਛੇੜੀ ਹੋਈ ਹੈ, ਜੋ ਕਿ ਮਨੁੱਖਤਾ ਲਈ ਬਹੁਤ ਹੀ ਜਰੂਰੀ ਵੀ ਹੈ। ਅੱਜ ਦੇ ਵਿਗਿਆਨਕ ਯੁਗ ਵਿੱਚ ਜਿਥੇ ਗਿਆਨ ਦੀ ਕੋਈ ਸੀਮਾ ਜਾਂ ਬੰਧਨ ਨਹੀ, ਕਿਸੇ ਵੀ ਸਮਝਦਾਰ ਵਿਅਕਤੀ ਨੂੰ "ਐਚ.ਆਈ.ਵੀ./ਏਡਜ਼" ਬਾਰੇ ਕੋਈ ਵੀ ਸ਼ੰਕਾ ਨਹੀ ਹੋਣੀ ਚਾਹੀਦੀ

ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ, ਨਸ਼ਾ ਛੁਡਾਊ ਵਿਭਾਗ,
ਨੋਡਲ ਅਫਸਰ, ਓ.ਐਸ.ਟੀ. ਸੈਂਟਰ,
ਮਾਸਟਰ ਟ੍ਰੇਨਰ ਐਚ ਆਈ ਵੀ/ਏਡਜ਼ ਕਾਉਂਸਲਿੰਗ।
ਰਜਿੰਦਰਾ ਹਸਪਤਾਲ,ਪਟਿਆਲਾ।

## ਵੰਨਗੀ ਤਸੱਲੀ, ਆਸ, ਕਿਸਮਤ, ਰੱਬ ਦੀ ਮਰਜ਼ੀ, ਜਨਮ ਦਾ ਫ਼ਲ,

### ਕਿਸਮਤ

ਬੇਹਿੰਮਤਿਆਂ ਨੇ ਬੇਹਿੰਮਤੀ ਦਾ,
ਬੇ ਅਕਲਾਂ ਨੇ ਬੇ-ਅਕਲੀ ਦਾ,
ਮਜ਼ਬੂਰਾਂ ਨੇ ਮਜ਼ਬੂਰੀ ਦਾ,
ਨਾਂ ਰੱਖ ਦਿੱਤਾ ਏ
'ਕਿਸਮਤ' -ਸਾਬਰ ਅਲੀ ਸਾਬਰ

ਪੇਸ਼: ਗੁਰਮੇਲ ਸਿੰਘ (95012-22995)

### ਜ਼ਿੰਦਗੀ ਦਾ ਸੱਚ

. . . . .ਸੰਸਾਰ ਵਿੱਚ ਮੁੜ ਕੇ ਜੰਮਣ ਦੀ ਗੱਲ ਅਜੇ ਸੱਚੀ ਨਹੀਂ ਲੱਗਦੀ ਤੇ ਮੈਨੂੰ ਇਸ ਵਿਚ ਲੁਕਿਆ ਸਵਾਰਥ ਵੀ ਪਤਾ ਹੈ ਪਰ ਮੇਰੇ ਬ੍ਰਾਹਮਣ ਚੇਲੇ ਹੁਣੇ ਤੋਂ ਹੀ ਇਹ ਗੱਲ ਵੀ ਲੈ ਉੱਡੇ ਹਨ। ਪਿੱਤਰਾਂ, ਦੇਵਤਿਆਂ ਦਾ ਰਾਹ ਜਾਨਣ ਲਈ ਲੋਕ ਹੁਣੇ ਹੀ ਬਾਰਾਂ ਬਾਰਾਂ ਸਾਲ ਸਾਡੀਆਂ ਗਊਆਂ ਚਰਾਉਣ ਲਈ ਤਿਆਰ ਹਨ। ਲੋਪਾ, ਮੈਂ ਤੇ ਤੂੰ ਨਹੀਂ ਰਵ੍ਹਾਂਗੇ ਪਰ ਉਹ ਸਮਾਂ ਆਵੇਗਾ ਜਦੋਂ ਸਾਰੀ ਗਰੀਬ ਜਨਤਾ ਇਸ ਪੁਨਰਜਨਮ ਦੇ ਭਰੋਸੇ ਜ਼ਿੰਦਗੀ ਦੀ ਸਾਰੀ ਕੜਵਾਹਟ, ਕਸ਼ਟ ਅਤੇ ਅਨਿਆਂ ਸਹਿਣ ਲਈ ਤਿਆਰ ਹੋਵੇਗੀ। ਸਵਰਗ ਨਰਕ ਦਾ ਮਤਲਬ ਸਮਝਣ ਲਈ ਮੈਂ ਇਹ ਕਿੰਨਾ ਸਿੱਧਾ ਤਰੀਕਾ ਲੱਭਿਆ ਹੈ, ਲੋਪਾ ........।

ਪਰ ਇਹ ਤਾਂ ਆਪਣੇ ਹੀ ਢਿੱਡ ਦੀ ਖਾਤਿਰ ਸੈਂਕੜੇ ਪੀੜ੍ਹੀਆਂ ਦਾ ਨਾਸ਼ ਕਰਨਾ ਹੋਇਆ ?

. . . . . ਜਦੋਂ ਤੱਕ ਬਰਾਬਰੀ, ਆਜ਼ਾਦੀ, ਭਾਈਚਾਰੇ ਦਾ ਰਾਜ ਧਰਤੀ ਦੇ ਸਾਰੇ ਗੋਰਿਆਂ, ਕਾਲਿਆਂ ਮਨੁੱਖਾਂ ਲਈ ਕਾਇਮ ਨਹੀਂ ਹੁੰਦਾ, ਉੱਦੋ ਤੱਕ ਮਨੁੱਖ, ਮਨੁੱਖ ਨਹੀਂ ਬਣ ਸਕਦਾ ਤੇ ਕਸਾਈ ਕਾਰਨਵਾਲਿਸ ਆਪਣੇ ਗੋਰੇ ਕਿਸਾਨਾਂ ਨੂੰ ਵੀ ਮਨੁੱਖ ਨਹੀਂ ਸਮਝਦਾ। ਫਰਾਂਸ ਵਿੱਚ ਰਾਜੇ ਜ਼ਮੀਨਦਾਰ ਤਾਂ ਬਣ ਗਏ ਪਰ ਫਿਰ ਈਸਟ ਇੰਡੀਆਂ ਦੇ ਭਾਈਵਾਲਾਂ, ਬਾਣੀਆਂ ਨੇ ਰਾਜ ਭਾਗ ਸੰਭਾਲ ਲਏ। ਜਿਸ ਨਾਲ ਬਰਾਬਰੀ, ਆਜ਼ਾਦੀ, ਭਾਈਚਾਰੇ ਦਾ ਅਸਲੀ ਝੰਡਾ ਉਥੇ ਨਹੀਂ ਝੁੱਲ ਸਕਿਆ।



ਰਾਹੁਲ ਸੰਕਰਤਾਇਨ

ਮਿੰਨੀ ਕਹਾਣੀ

### ਕਰਾਮਾਤ



ਸਆਦਤ ਹਸਨ ਮੰਟੋ

ਲੁੱਟੇ ਹੋਏ ਮਾਲ ਨੂੰ ਬਰਾਮਦ ਕਰਨ ਲਈ ਪੁਲਿਸ ਨੇ ਛਾਪੇ ਮਾਰਨੇ ਸ਼ੁਰੂ ਕੀਤੇ। ਲੋਕ ਡਰ ਕੇ ਲੁੱਟਿਆ ਮਾਲ ਰਾਤ ਦੇ ਹਨੇਰੇ ਵਿਚ ਸੁੱਟਣ ਲੱਗੇ। ਕੁਝ ਅਜਿਹੇ ਸਨ ਜਿਨ੍ਹਾਂ ਨੇ ਮੌਕਾ ਵੇਖ ਕੇ ਆਪਣਾ ਮਾਲ ਵੀ ਆਪਣੇ ਤੋਂ ਵੱਖ ਕਰ ਦਿੱਤਾ ਤਾਂ ਕਿ ਕਾਨੂੰਨ ਦੀ ਪਕੜ ਵਿਚ ਆਉਣ ਤੋਂ ਬਚੇ ਰਹਿਣ।

ਇਕ ਆਦਮੀ ਨੂੰ ਬਹੁਤ ਦਿੱਕਤ ਪੇਸ਼ ਆਈ। ਉਹਦੇ ਕੋਲ ਖੰਡ ਦੀਆਂ ਦੋ ਬੋਰੀਆਂ ਸਨ ਜਿਹੜੀਆਂ ਉਸਨੇ ਪੰਸਾਰੀ ਦੀ ਦੁਕਾਨ ਤੋਂ ਲੁੱਟੀਆਂ ਸਨ। ਇੱਕ ਤਾਂ ਉਹ ਜਿਵੇਂ ਕਿਵੇਂ ਰਾਤ ਦੇ ਹਨੇਰੇ ਵਿਚ ਨੇੜਲੇ ਖੂਹ ਵਿਚ ਸੁੱਟ ਆਇਆ ਪਰ ਜਦੋਂ ਦੂਸਰੀ ਬੋਰੀ ਸੁੱਟਣ ਗਿਆ ਤਾਂ ਆਪ ਵੀ ਨਾਲ ਹੀ ਡਿੱਗ ਪਿਆ।

ਰੌਲਾ ਸੁਣ ਕੇ ਲੋਕ ਇੱਕਠੇ ਹੋ ਗਏ। ਖੂਹ ਵਿਚ ਰੱਸੀਆਂ ਸੁੱਟੀਆਂ ਗਈਆਂ। ਜਵਾਨ ਹੇਠਾਂ ਉੱਤਰੇ ਤੇ ਉਸ ਆਦਮੀ ਨੂੰ ਬਾਹਰ ਕੱਢ ਲਿਆ ਗਿਆ। ਕੁਝ ਹੀ ਘੰਟਿਆਂ ਬਾਅਦ ਉਸ ਦੀ ਮੌਤ ਹੋ ਗਈ। ਦੂਜੇ ਦਿਨ ਜਦ ਲੋਕਾਂ ਨੇ ਖੂਹ ਵਿਚੋਂ ਪਾਣੀ ਕੱਢਿਆ ਤਾਂ ਉਹ ਮਿੱਠਾ ਸੀ।

ਉਸੇ ਰਾਤ ਉਸ ਆਦਮੀ ਦੀ ਕਬਰ ਤੇ ਦੀਵੇ ਜਗ ਰਹੇ ਸਨ।



### ਦੱਸ ਦਿੱਲੀਏ !

ਕਰਮਾਂ ਕਿਸਮਤਾਂ ਦੇ ਲਾਰੇ ਸਾਡੇ ਵਾਸਤੇ,
ਗਿਆਨ ਵਾਲੇ ਬੰਦ ਨੇ ਦੁਆਰੇ ਸਾਡੇ ਵਾਸਤੇ,

ਵਹਿਮਾਂ ਦਾ ਤੈਂ ਪਾਇਆ ਸਾਡੇ ਪੈਰਾਂ ਵਿਚ ਜੂੜ ਨੀਂ,
ਦੱਸ ਦਿੱਲੀਏ ਨੀ ਭਲਾਂ ਸਾਡਾ ਕੀ ਕਸੂਰ ਨੀ।

ਗੁਰਮੇਲ ਭੁਟਾਲ
94177-59042

# ਇਹ ਸਾਡੀ ਜ਼ਿੰਦਗੀ ਨੂੰ ਪਰਚਾਉਣ ਦੇ ਖਿਡੌਣੇ ਨੇ...ਡਾ. ਜਗਤਾਰ

## ਸਵਰਗ ਦੇ ਸੁਪਨੇ

...ਕੁਝ ਲੋਕਾਂ ਲਈ ਮੌਤ ਤੋਂ ਬਾਅਦ ਸਵਰਗ ਵਿੱਚ ਪਰਮ ਆਨੰਦ ਜਾਂ ਸ਼ਾਨਦਾਰ ਸੰਸਾਰ ਵਿੱਚ ਪੁਨਰ ਜਨਮ ਆਦਿ ਸਰਬ ਉੱਚ ਨਿਸ਼ਾਨਾ ਹੁੰਦਾ ਹੈ। ਸਵਰਗ ਦੀ ਇਸ ਮ੍ਰਿਗ ਤ੍ਰਿਸ਼ਨਾ ਨੇ ਸੱਚ ਦੇ ਬਹੁਤ ਸਾਰੇ ਖੋਜੀ ਕਾਫ਼ਲਿਆਂ ਨੂੰ ਧਰਮ ਦੇ ਰੇਗਿਸਤਾਨ ਵਿੱਚ ਮੌਤ ਅਤੇ ਬਿਪਤਾ ਦੇ ਹਵਾਲੇ ਕੀਤਾ ਹੈ। ਈਸਾਈ, ਇਸਲਾਮ ਅਤੇ ਕੁਝ ਬੋਧੀ ਫਿਰਕੇ ਇਹੋ ਜਿਹੇ ਆਕਰਸ਼ਕ ਲਾਲਚ ਅਤੇ ਵਾਅਦੇ ਦੇਣ ਵਿੱਚ ਮਾਹਿਰ ਹਨ। ਚੰਗੇ ਚਾਲ ਚਲਨ ਨੂੰ ਸਵਰਗ ਦੀਆਂ ਖੁਸ਼ੀਆਂ ਅਤੇ ਸਹੂਲਤਾਂ ਲਈ ਪੇਸ਼ਗੀ ਕੀਮਤ ਸਮਝਿਆ ਜਾਂਦਾ ਹੈ। ਜਿਵੇਂ ਤੁਸੀਂ ਕਿਸੇ ਥੀਏਟਰ ਵਿੱਚ ਆਪਣੀ ਸੀਟ ਰਾਖਵੀਂ ਕਰਵਾ ਲੈਂਦੇ ਹੋ। ਇਸ ਨੂੰ ਜੀਵਨ ਅਤੇ ਦੁਨੀਆਂ ਵਿੱਚ ਹੰਝੂਆਂ ਦੀ ਵਾਦੀ, ਬਨਵਾਸ, ਯਾਤਰਾ ਆਦਿ ਕਹਿ ਕੇ ਛੁਟਿਆਇਆ ਜਾਂਦਾ ਹੈ। ਇਸ ਨਾਲ ਸਮਾਜਕ ਵਿਕਾਸ ਰੁਕਦਾ ਹੈ ਕਿਉਂਕਿ ਇਸ ਤਰ੍ਹਾਂ ਨੈਤਿਕਤਾ ਦੀ ਖਿੱਚ ਦਾ ਕੇਂਦਰ ਇਹ ਜੀਵਨ ਨਾ ਰਹਿ ਕੇ ਦੂਸਰਾ ਜੀਵਨ ਬਣ ਜਾਂਦਾ ਹੈ। ਸਵਰਗ ਦੀ ਇਸ ਵਿਸ਼ਵ ਵਿਆਪੀ ਧਾਰਨਾ ਨੇ ਸੱਚੇ ਸਦਾਚਾਰ ਤੇ ਨਿਰੰਤਰ ਵਿਕਾਸ ਨੂੰ ਕਾਫ਼ੀ ਅਸੰਭਵ ਬਣਾਇਆ ਹੈ। ਆਧੁਨਿਕ ਮਨੁੱਖ ਨੂੰ ਸਵਰਗ ਦੇ ਸੁਪਨੇ ਲੈਣੇ ਛੱਡਣੇ ਚਾਹੀਦੇ ਹਨ।



**ਲਾਲਾ ਹਰਦਿਆਲ**

## ਕਾਵਿ ਵਿਅੰਗ

ਭਾਵੀ ਦਾ ਫਲਸਫ਼ਾ ਤੇ ਜਾਲ ਹੈ ਕਿਸਮਤਾਂ ਦਾ,
ਕਰਮਾਂ ਦਾ ਫ਼ਲ ਕਹਿ ਕੇ ਲੋਕਾਂ ਨੂੰ ਡਰਾਉਣਗੇ।

ਕਰਕੇ ਚੜ੍ਹਾਵਾ 'ਕੱਠਾ ਚੜ੍ਹਦੇ ਜਹਾਜ਼ ਬਾਬੇ,
ਲੋਕਾਂ ਤਾਈਂ ਭਵਜਲ ਤਰਨਾ ਸਿਖਾਉਣਗੇ।

ਆਵਾਗਮਨ ਤੇ ਡਰ ਪਰਲੋਕ ਦੇ 'ਚ,
ਲੋਕ ਇਹ ਜਨਮ ਵੀ ਵਿਅਰਥ ਹੀ ਗਵਾਉਣਗੇ।

ਹਰ ਵੇਲੇ ਸਾਧ ਦੀ ਬਸੰਤ ਤੇ ਦੀਵਾਲੀ ਹੋਊ,
ਕਢਾ ਕੇ ਦੀਵਾਲਾ ਲੋਕੀ ਫਿਰ ਪਛਤਾਉਣਗੇ।

**ਅਮਰਜੀਤ ਦਬੜ੍ਹੀਖਾਨਾ**
**94171-20427**

## ਹੇ ਗ਼ੁਲਾਮ!!!!

ਹੇ ਗ਼ੁਲਾਮ! ਅੱਖਾਂ ਖੋਹਲ ਕੇ ਵੇਖ,
ਤੇਰੇ ਪੈਰ ਆਜ਼ਾਦ ਨੇ।
ਤੇਰੇ ਬੰਧਨ ਤੇ ਤੇਰੇ ਇਤਕਾਦ ਇੱਕੋ ਜਾਤ ਦੇ ਨੇ,
ਤੇ ਤੇਰੀਆਂ ਬੇੜੀਆਂ
ਤੇਰੇ ਡਰਾਂ ਨਾਲ ਘੜੀਆਂ ਗਈਆਂ ਨੇ।
ਜਿੰਨੇ ਪੱਥਰ ਤੇਰੇ ਦਵਾਲੇ ਚਿਣੇ ਹੋਏ ਨੇ,
ਸਿਰਫ਼ ਤੇਰੇ ਖ਼ਿਆਲਾਂ ਵਿਚੋਂ ਘੜੇ ਗਏ ਨੇ।

**ਸਵਿਸ ਬਰਨ**

**ਬੂਟਾ ਸਿੰਘ ਵਾਕਫ਼ (95012-24461)**

**ਉਂ**ਜ ਤਾਂ ਅਸੀਂ ਵਿਗਿਆਨਕ ਯੁਗ ਵਿੱਚ ਜੀ ਰਹੇ ਹਾਂ ਪਰ ਅੰਧਵਿਸ਼ਵਾਸਾਂ ਦਾ ਹਨੇਰਾ ਵੀ ਬਰਕਰਾਰ ਹੈ। ਸਾਡੇ ਸਭਿਆਚਾਰ ਵਿੱਚ ਅਨੇਕਾਂ ਕਿਸਮ ਦੇ ਅੰਧ ਵਿਸ਼ਵਾਸ ਤੇ ਭਰਮ ਭੁਲੇਖੇ ਹਨ, ਜਿਨ੍ਹਾਂ ਦੀ ਪਾਲਣਾ ਕਰਨਾ ਅਸੀਂ ਆਪਣੀ 'ਸ਼ਾਨ' ਸਮਝਦੇ ਹਾਂ। ਇਸੇ ਲਈ ਪੜ੍ਹੇ ਲਿਖੇ ਤੇ ਗਿਆਨਵਾਨ ਲੋਕ ਵੀ ਅੰਧਵਿਸ਼ਵਾਸਾਂ ਦਾ ਸ਼ਿਕਾਰ ਨਜ਼ਰ ਆਉਂਦੇ ਹਨ। ਸਾਡੀ ਰੋਜ਼ ਮਰ੍ਰਾ ਦੀ ਜ਼ਿੰਦਗੀ 'ਚ ਹਰ ਮੋੜ ਤੇ ਅਜਿਹੇ ਲੋਕ ਅਕਸਰ ਹੀ ਮਿਲਦੇ ਹਨ, ਜਿਹੜੇ ਅੰਧ ਸ਼ਰਧਾ ਕਾਰਣ ਆਪਣੇ ਦਿਨ ਦੀ ਸ਼ੁਰੂਆਤ ਤੇ ਕੰਮ ਆਪਣੇ ਬਲਬੂਤੇ ਨਹੀਂ ਸਗੋਂ ਰਾਸ਼ੀਫ਼ਲ ਪੜ੍ਹ ਕੇ ਤੇ ਗ੍ਰਹਿਆਂ ਬਾਰੇ ਜਾਣ ਕੇ ਸ਼ੁਰੂ ਕਰਦੇ ਹਨ। ਅਜਿਹਾ ਕਰਦਿਆਂ ਉਨ੍ਹਾਂ ਦਾ ਆਪਣੇ ਆਪ ਤੋਂ ਵਿਸ਼ਵਾਸ ਤਾਂ ਉੱਠਦਾ ਹੀ ਹੈ, ਨਾਲ ਹੀ ਉਹ ਮਾਨਸਿਕ ਤੌਰ ਤੇ ਵੀ ਕਮਜ਼ੋਰ ਹੁੰਦੇ ਹਨ। ਤਰਕ ਜਾਂ ਦਲੀਲ ਨਾਲ ਸੋਚਣਾ ਉਨ੍ਹਾਂ ਦੇ ਵਿਵਹਾਰ 'ਚ ਮਨਫ਼ੀ ਹੁੰਦਾ ਹੈ। ❑ ❑

## ਨਸ਼ਤਰਾਂ

ਧਾਰਮਿਕ ਭਾਵਨਾ ਦਾ ਰੱਖਾਂਗੇ 'ਖਿਆਲ',
ਸਿਰ ਆਈਆਂ ਚੋਣਾਂ ਵੇਖ ਕੇ।

***

ਪਹਿਨੀ ਉਂਗਲੀ 'ਚ ਨਗ ਵਾਲੀ ਮੁੰਦਰੀ,
ਮੰਤਰੀ ਦੀ ਸਹੁੰ ਚੁੱਕ ਲਈ।

***

ਕਹਿੰਦੇ ਲਿਖੀਆਂ ਨੂੰ ਕੋਈ ਨਾ ਮੇਟੇ,
ਛਤਰੀ ਸੁਰੱਖਿਆ ਰਖਦੇ।



*** **95010-06626**

# ਧਰਮ ਅਤੇ ਤਰਕਸ਼ੀਲਤਾ



**ਡਾ. ਸ਼ਿਆਮ ਸੁੰਦਰ ਦੀਪਤੀ**

ਧਰਮ, ਰੱਬ ਅਤੇ ਕਰਮਕਾਂਡਾਂ ਦੇ ਗਲਬੇ ਪਿੱਛੇ ਜੋ ਇੱਕ ਮੂਲ ਭਾਵਨਾ ਸਮਝਣ ਦੀ ਹੈ, ਉਹ ਹੈ ਤਰਕਸ਼ੀਲਤਾ। ਇਸ ਪਹਿਲੂ ਦੇ ਤਿੰਨ ਸੰਕਲਪਾਂ ਨੂੰ ਵੱਖ-ਵੱਖ ਤੌਰ ਤੇ ਸਮਝੀਏ ਤੇ ਕਰਮਕਾਂਡਾਂ ਨੂੰ ਲੈ ਕੇ ਸਮਾਜ ਵਿੱਚ ਹਮੇਸ਼ਾ ਹੀ ਅਸੁਖਾਵਾਂਪਨ ਜਾਂ ਬੇਚੈਨੀ ਰਹਿੰਦੀ ਹੈ। ਜਦੋਂ ਕਦੀ ਵੀ ਇਸ ਤਰ੍ਹਾਂ ਦੀ ਚਰਚਾ ਛਿੜਦੀ ਹੈ ਤਾਂ ਬਹੁਗਿਣਤੀ ਕਰਮਕਾਂਡਾਂ ਨੂੰ ਫਾਲਤੂ, ਬੇਮਤਲਬ ਕਹਿੰਦੀ ਹੈ। ਰੱਬ ਦੀ ਹੋਂਦ ਨੂੰ ਲੈ ਕੇ ਵੀ ਬਹੁਤੇ ਲੋਕਾਂ ਦੇ ਦਿਮਾਗ ਵਿੱਚ ਅਸਪਸ਼ਟਤਾ ਰਹਿੰਦੀ ਹੈ। ਹੈ, ਨਹੀਂ ਹੈ, ਹੋਣਾ। ਇਹ ਦੁਨੀਆਂ ਚਲਾਉਣ ਵਾਲਾ ਕੋਈ ਤਾਂ ਜ਼ਰੂਰ ਹੈ।

ਪਰ ਜਦੋਂ ਮੁੱਦਾ ਧਰਮ ਨੂੰ ਲੈ ਕੇ ਚਰਚਾ ਵਿੱਚ ਆਉਂਦਾ ਹੈ, ਬਹੁਤੇ ਲੋਕ ਇਸਦੇ ਹੱਕ ਵਿੱਚ ਆ ਖੜ੍ਹਦੇ ਹਨ। ਉਹ ਸਮਝਦੇ ਹਨ, ਧਰਮ ਦੀ ਧਾਰਨਾ ਠੀਕ ਹੈ। ਧਰਮ ਲੋਕਾਂ ਨੂੰ ਠੀਕ ਰਾਹ ਦਿਖਾਉਂਦਾ ਹੈ। ਮਨੁੱਖ ਨੂੰ ਚੰਗੀਆਂ ਕਦਰਾਂ-ਕੀਮਤਾਂ ਲੜ ਲਾਉਂਦਾ ਹੈ..। ਇੱਥੋਂ ਤੱਕ ਵੀ ਕਿਹਾ ਜਾਂਦਾ ਹੈ ਕਿ ਧਰਮ ਨੂੰ ਠੀਕ ਤਰ੍ਹਾਂ ਨਾ ਸਮਝਣ ਵਾਲੇ ਇਸ ਦੀ ਵਿਆਖਿਆ ਗਲਤ ਕਰਦੇ ਹਨ।

● ● ●

ਪਰ ਆਪਾਂ ਵਿਸ਼ਲੇਸ਼ਣ ਕਰਕੇ ਦੇਖੀਏ ਤਾਂ ਧਰਮ ਆਪਣੇ ਆਪ ਵਿੱਚ ਕਿਸੇ ਵੀ ਤਰ੍ਹਾਂ ਅਜ਼ਾਦ ਸੰਕਲਪ ਨਹੀਂ ਹੈ। ਧਰਮ ਨਾਲ ਰੱਬ ਅਤੇ ਕਰਮ ਕਾਂਡਾਂ ਦੀ ਗੱਲ ਕੁਝ ਇਸ ਤਰ੍ਹਾਂ ਜੁੜੀ ਹੈ ਕਿ ਇੰਨ੍ਹਾਂ ਨੂੰ ਨਿਖੇੜਿਆ ਨਹੀਂ ਜਾ ਸਕਦਾ ਤੇ ਇਹ ਇਸ ਤਰ੍ਹਾਂ ਜਾਪਦੇ ਹਨ ਜਿਵੇਂ ਇਕ ਦੂਸਰੇ ਤੋਂ ਬਿਨ੍ਹਾਂ ਇੰਨ੍ਹਾਂ ਦਾ ਵਜੂਦ ਸੰਭਵ ਹੀ ਨਾ ਹੋਵੇ।

● ● ●

ਮਨੁੱਖੀ ਵਿਕਾਸ ਲੜੀ ਨਾਲ, ਸਮਾਜ ਦੀ ਹੋਂਦ ਅਤੇ ਜਰੂਰਤ ਨਾਲ ਧਰਮ ਅਤੇ ਰੱਬ ਨੂੰ ਜੋੜ ਕੇ ਦੇਖਣ ਦੀ ਕੋਸ਼ਿਸ਼ ਕਰੀਏ ਤਾਂ:

ਸਮਾਜ ਦਾ ਮਤਲਬ ਹੈ ਮਿਲਕੇ ਰਹਿਣਾ, ਇਕ ਦੂਸਰੇ ਦੀ ਇੱਜ਼ਤ ਕਰਨਾ, ਵੱਡਿਆਂ ਤੇ ਛੋਟਿਆਂ ਨੂੰ ਪਿਆਰ ਕਰਨਾ, ਵੱਡਿਆਂ ਦਾ ਕਹਿਣਾ ਮੰਨਣਾ, ਸਭ ਦੇ ਕੰਮ ਆਉਣਾ..।

ਇਹ ਸਥਿਤੀ ਹਾਸਲ ਕਰਨਾ ਲੋੜ ਵੀ ਹੈ ਤੇ ਇਸ ਦੇ ਲਈ ਕੁਝ ਨੇਮ ਵੀ ਬਣਦੇ ਨੇ। ਪਰਿਵਾਰ ਬੱਚਿਆਂ ਨੂੰ ਅਦਬ, ਸ਼ਿਸ਼ਟਾਚਾਰ ਸਿਖਾਉਂਦਾ ਹੈ। ਇਸ ਨੂੰ ਪਰੰਪਰਾ, ਸੱਭਿਆਚਾਰ ਜਾਂ ਨੇਮ ਆਦਿ ਕੁਝ ਕਹਿ ਲਵੋ।

ਆਪਣੇ ਮਿੱਥੇ ਹੋਏ ਕਾਰਜ ਨੂੰ ਕਰਨਾ, ਫਰਜ਼ ਨੂੰ ਤਨਦੇਹੀ ਨਾਲ ਨਿਭਾਉਣਾ, ਜਿੰਮੇਵਾਰੀ ਤੋਂ ਕੋਤਾਹੀ ਨਾ ਕਰਨਾ, ਧਰਮ ਦਾ ਮੁੱਢਲਾ ਰੂਪ ਹੈ। ਕੁੱਝ ਲੋਕ ਹੁੰਦੇ ਨੇ, ਜੋ ਨੇਮਾਂ ਨੂੰ ਨਹੀਂ ਮੰਨਦੇ। ਉਹ ਆਪਣੀ ਮਨਮਰਜੀ ਕਰਦੇ ਹਨ। ਕੁਝ ਨੇਮਾਂ ਦਾ ਗਲਤ ਇਸਤੇਮਾਲ ਵੀ ਕਰਦੇ ਹਨ ਤੇ ਕੁਝ ਆਪਣੀ ਪਦਵੀ ਨੂੰ, ਵੱਡੇ ਹੋਣ ਦੇ ਫਰਜਾਂ ਨੂੰ ਵੀ ਠੀਕ ਤਰ੍ਹਾਂ ਸਿਰੇ ਨਹੀਂ ਚਾੜ੍ਹਦੇ।

ਇਸ ਸਥਿਤੀ ਨਾਲ ਜੁੜਦਾ ਹੈ ਕਿ ਇਹ ਨੇਮ ਅਸੀਂ ਨਹੀਂ ਬਣਾਏ, ਇਕ ਅਦ੍ਰਿਸ਼ ਤਾਕਤ ਹੈ, ਇੱਕ ਰੱਬ ਹੈ, ਉਸਦੇ ਹਨ। ਉਹ ਰੱਬ, ਉਹ ਸੱਤਾ ਜੋ ਸਭ ਨੂੰ ਪੈਦਾ ਕਰਦੀ ਹੈ, ਸਭ ਨੂੰ ਚਲਾਉਂਦੀ ਹੈ। ਕੁਦਰਤ ਨੂੰ ਚਲਾਉਣ, ਇਸ ਕੁਦਰਤ ਦੇ ਸਾਰੇ ਰੰਗਾਂ ਦੇ ਤਾਲਮੇਲ ਨੂੰ ਤੋਰਣ ਲਈ, ਰੱਬ ਦੀ ਦਲੀਲ ਸੰਤੁਸ਼ਟ ਕਰਦੀ ਹੈ। ਰੱਬ ਦਾ ਸੰਕਲਪ ਭਾਵੇਂ ਨੇਮਾਂ ਨੂੰ ਲਾਗੂ ਕਰਵਾਉਣ ਲਈ ਸੀ ਜਾਂ ਹੈਂਕੜ ਨੂੰ ਕਾਇਮ ਰੱਖਣ ਲਈ ਇਹ ਸਮਾਜ ਦੇ ਸੰਕਲਪ ਵਿੱਚ ਪੂਰੀ ਤਰ੍ਹਾਂ ਫਿੱਟ ਆਇਆ।

● ● ●

ਰੱਬ ਹੈ। ਸਭ ਦਾ ਪਿਤਾ ਹੈ। ਉਸ ਦੀ ਪੂਜਾ ਕਰਨੀ ਹੈ, ਇੱਜਤ।

ਰੱਬ ਹੈ। ਬੱਚਿਆਂ ਤੋਂ ਰੁਸ ਗਿਆ ਹੈ। ਬੱਚਿਆਂ ਨੇ ਕੁੱਝ ਗਲਤ ਕੀਤਾ ਹੈ। ਉਸ ਨੂੰ ਮਨਾਓ।

ਰੱਬ ਹੈ, ਉਸ ਦੀ ਗੱਲ ਨਾ ਮੰਨਣਾ, ਉਸ ਦੇ ਕਹਿਣੇ ਵਿੱਚ ਨਾ ਰਹਿਣਾ, ਉਸ ਦੇ ਭਾਣੇ ਨੂੰ ਅਸਵੀਕਾਰਨਾ ਮਤਲਬ ਕਰੋਪੀ।

ਅਜਿਹੇ ਅਨੇਕਾਂ ਹੀ ਭਾਵ ਜੁੜਦੇ ਗਏ।...

ਪੂਜਾ, ਮਨਾਉਣਾ, ਕਰੋਪੀ ਨੂੰ ਟਾਲਣਾ ਤੇ ਫਿਰ ਇਕ ਤੋਂ ਬਾਅਦ ਇਕ ਕਰਮਕਾਂਡ। ● ● ●

ਇਸ ਤਰ੍ਹਾਂ ਧਰਮ, ਰੱਬ ਅਤੇ ਕਰਮਕਾਂਡ ਇਕ ਕਾਰਜ ਪ੍ਰਣਾਲੀ ਦੇ ਅਟੁੱਟ ਹਿੱਸੇ ਹਨ।

ਇਸ ਸਾਰੀ ਸਮਝ ਦੇ ਬਾਵਜੂਦ, ਧਰਮ ਦੀ ਚਰਚਾ ਅਕਸਰ ਕਦਰਾਂ ਕੀਮਤਾਂ ਦੁਆਲੇ ਆ ਕੇ, ਉਸ ਦਾ ਹੱਥ ਫੜਦੀ ਹੈ। ਕਹਿਣ ਲੱਗ ਪੈਂਦੇ ਹਨ ਕਿ ਧਰਮ ਨੂੰ ਕਰਮਕਾਂਡਾਂ ਅਤੇ ਰੱਬ ਦੇ ਇੱਕੋ ਕਲੇਵੇ ਵਿੱਚ ਨਹੀਂ ਲੈਣਾ ਚਾਹੀਦਾ।

ਗੱਲ ਹੁੰਦੀ ਹੈ – ਧਰਮ ਅਤੇ ਕਦਰਾਂ-ਕੀਮਤਾਂ ਦੀ।

● ● ●

ਅਜੋਕੇ ਸੰਦਰਭ ਵਿੱਚ ਇਕ ਟਿੱਪਣੀ ਹੁੰਦੀ ਹੈ- ਕਦਰਾਂ ਕੀਮਤਾਂ ਦਾ ਘਾਣ ਹੋ ਰਿਹਾ ਹੈ ਤੇ ਫਿਰ ਨਾਲ ਜੋੜਦੇ ਹਨ ਕਿ ਲੋਕ ਧਰਮ ਤੋਂ ਮੂੰਹ ਮੋੜ ਰਹੇ ਹਨ, ਇਸ ਲਈ ਇਹ ਵਾਪਰ ਰਿਹਾ ਹੈ।

ਆਪਾਂ ਇਹ ਕਿਉਂ ਨਹੀਂ ਸੋਚਦੇ ਕਿ ਅਜਿਹਾ ਕੀ ਵਾਪਰ ਗਿਆ ਹੈ। ਧਰਮ, ਜੇ ਏਨਾਂ ਹੀ ਚੰਗਾ ਪਹਿਲੂ ਹੈ, ਲੋਕਾਂ ਨੂੰ ਆਪਣੇ ਨਾਲ ਜੋੜਣ ਵਿੱਚ ਨਾਕਾਮਯਾਬ ਕਿਉਂ ਹੋ ਰਿਹਾ ਹੈ?

ਅੱਜ, ਇਸ ਸਥਿਤੀ ਦੇ ਮੱਦੇਨਜ਼ਰ, ਆਪਣੇ ਆਪ ਨੂੰ ਕਿਸੇ ਵੀ ਧਰਮ ਨਾਲ ਪਛਾਣ ਨਾ ਦਿਵਾਉਣ ਵਾਲਿਆਂ ਦੀ ਗਿਣਤੀ ਲਗਾਤਾਰ ਵੱਧ ਰਹੀ ਹੈ।

● ● ●

ਧਰਮ, ਜੇਕਰ ਮਨੁੱਖੀ ਕਦਰਾਂ ਕੀਮਤਾਂ ਨੂੰ ਤੋਰਨ ਵਾਲਾ, ਲੋਕਾਂ ਵਿੱਚ ਇਸ ਨੂੰ ਭਰਨ ਵਾਲਾ ਸੰਕਲਪ ਹੈ ਤਾਂ ਧਰਮ ਨਾਲ ਪਛਾਣ ਦਾ ਕੀ ਵਾਸਤਾ ਹੈ।

ਧਰਮ ਜੇਕਰ ਪਿਆਰ, ਮੁਹੱਬਤ, ਮਿਲਵਰਤਨ, ਆਪਸੀ ਸਹਿਯੋਗ, ਸੁੱਖ-ਦੁੱਖ ਵਿੱਚ ਕੰਮ ਆਉਣਾ, ਹਮਦਰਦੀ ਸਿਖਾਉਂਦਾ ਹੈ, ਤਾਂ ਇਸ ਲਈ ਕਿਸੇ ਪਛਾਣ ਦੀ, ਕਿਸੇ ਧਰਮ ਵਿਸ਼ੇਸ਼ ਦੀ ਭੂਮਿਕਾ ਕੀ ਹੈ?

ਦਰਅਸਲ ਸਾਨੂੰ ਸਮਝਣਾ ਚਾਹੀਦਾ ਹੈ ਕਿ :

ਧਰਮ ਦਾ ਸੰਕਲਪ, ਲੋਕਾਂ ਨੂੰ ਇੱਕ ਚੰਗੇ ਰਾਹ ਤੇ ਪਾਉਣ ਲਈ ਲਭਿਆ ਗਿਆ।

ਅਸੀਂ ਦਰਅਸਲ ਉਲਟ ਪ੍ਰਚਾਰਦੇ ਦੇਖੇ ਹਨ :

ਧਰਮ ਨਾਲ ਖੜੋ। ਧਰਮ ਪ੍ਰਤੀ ਆਸਥਾ ਰੱਖੋ। ਆਪਣੇ ਧਰਮ ਪ੍ਰਤੀ ਨਾ ਡੋਲੋ, ਤੁਸੀਂ ਖੁਦ-ਬ-ਖੁਦ ਚੰਗੇ ਮਨੁੱਖ ਬਣ ਜਾਵੋਗੇ।

ਦਰਅਸਲ ਅਸਲੀਅਤ ਇਹ ਹੈ ਤੇ ਇਸ ਤਰ੍ਹਾਂ ਪ੍ਰਚਾਰਿਆ ਜਾਵੇ: ਇੱਕ ਚੰਗੇ ਗੁਣਾਂ ਵਾਲੇ ਇਨਸਾਨ ਬਣੋ। ਸਭ ਨਾਲ ਪਿਆਰ ਕਰੋ। ਸਾਰੇ ਮਨੁੱਖਾਂ, ਜੀਵਾਂ, ਹਵਾ, ਪਾਣੀ, ਭਾਵ ਸਾਰੀ ਕੁਦਰਤ ਨਾਲ। ਸਭ ਨਾਲ ਮਿਲ ਕੇ ਰਹੋ..। ਫਿਰ ਚਾਹੇ ਤੁਸੀਂ ਕਿਸੇ ਵੀ ਰਾਹ ਤੇ ਤੁਰੋ, ਜੋ ਮਰਜੀ ਜੀਵਨ ਸ਼ੈਲੀ ਅਪਣਾਉ, ਕਿਸੇ ਨੂੰ ਕੀ ਇਤਰਾਜ ਹੈ।

● ● ●

ਆਪਣੇ ਧਰਮ ਨਾਲ ਖੜਦੇ ਖੜਦੇ, ਵਿਅਕਤੀ ਆਪਣੇ ਧਰਮ ਲਈ ਅੜਨ ਲਗਦਾ ਹੈ ਤੇ ਫਿਰ ਉਸ ਦੀ ਗੱਲ ਮੰਨੀ ਨਾ ਜਾਵੇ ਤਾਂ ਮਾਰਨ-ਮਰਨ ਲਗਦਾ ਹੈ।

ਆਪਣੇ ਧਰਮ ਨਾਲ ਖੜੋ...ਚਲੋ ਮੰਨ ਲਿਆ, ਪਰ ਕਿਸੇ ਹੋਰ ਨੂੰ ਜਬਰੀ ਆਪਣੇ ਧਰਮ ਵਿੱਚ ਸ਼ਾਮਿਲ ਕਰਨਾ ਕੀ ਹੈ? ਕਿਸੇ ਨੂੰ ਲਾਲਚ ਦੇ ਕੇ, ਉਸ ਦੀ ਗਰੀਬੀ ਮਜ਼ਬੂਰੀ ਨੂੰ ਅਧਾਰ ਬਣਾ ਕੇ ਧਰਮ ਦੀ ਤਬਦੀਲੀ ਕੀ ਹੈ?

ਜੇਕਰ ਧਰਮ ਕਦਰਾਂ ਕੀਮਤਾਂ ਦਾ ਹੀ ਰਾਹ ਹੈ ਤਾਂ ਫਿਰ ਕੀ ਧਰਮ ਬਦਲਣ ਨਾਲ ਕਦਰਾਂ ਕੀਮਤਾਂ ਵੀ ਬਦਲ ਜਾਂਦੀਆਂ ਹਨ?

● ● ●

ਧਰਮ ਲਈ ਵਰਤਿਆ ਜਾਂਦਾ ਰੀਲੇਜ਼ਨ (Religion) ਸ਼ਬਦ ਦਾ ਮੂਲ ਅਰਥ ਹੈ ਜੁੜਨਾ (ਰੀ+ਲੇਜ਼ਨ : Re+ligion) ਇਸ ਵਿੱਚ ਕਦਰਾਂ-ਕੀਮਤਾਂ ਦਾ ਮੁੱਖ ਅੰਸ਼ ਨਹੀਂ ਹੈ। ਕਦਰਾਂ-ਕੀਮਤਾਂ ਨੇ-ਐਥਿਕਸ (Ethics)। ਜੁੜਣਾ ਮਨੁੱਖ ਦੀ ਮੂਲ ਭਾਵਨਾ ਹੈ। ਜੀਵ ਵਿਕਾਸ ਵਿੱਚ ਹੌਲੀ-ਹੌਲੀ ਕਤਾਰਾਂ, ਡਾਰਾਂ, ਝੁੰਡ ਤੇ ਫਿਰ ਦਿਮਾਗ ਦੇ ਵਿਕਾਸ ਨਾਲ ਸਮਾਜ ਦਾ ਸੰਕਲਪ ਜੁੜਿਆ।

ਮਨੁੱਖ ਸਮਾਜਿਕ ਪ੍ਰਾਣੀ ਹੈ ਕਿ ਉਹ ਮਿਲਕੇ ਰਹਿੰਦਾ ਹੈ। ਸਮਾਜ ਝੁੰਡ ਨਹੀਂ ਹੈ। ਮਨੁੱਖ ਮਾਨਸਿਕ ਤੌਰ ਤੇ ਵੀ ਜੁੜਦਾ ਹੈ। ਚਾਹੁੰਦਾ ਹੈ ਕੋਈ ਉਸਦਾ ਸਾਥੀ ਹੋਵੇ। ਸਾਥੀ ਦੀ, ਲੋਕਾਂ ਦੀ ਗੈਰ ਹਾਜ਼ਰੀ ਉਸਨੂੰ ਪ੍ਰੇਸ਼ਾਨ ਬੇਚੈਨ ਕਰਦੀ ਹੈ।

ਜੁੜਣ ਲਈ ਕਦਰਾਂ ਕੀਮਤਾਂ ਨੂੰ ਸਮਝਣ ਦੀ ਲੋੜ ਹੈ ਤੇ ਕਦਰਾਂ ਕੀਮਤਾਂ ਨੂੰ ਬਣਾਈ ਰੱਖਣ ਲਈ ਨੇਮ ਹੁੰਦੇ ਹਨ।

ਕਦਰਾਂ-ਕੀਮਤਾਂ ਸਰਵ ਵਿਆਪਕ, ਸਰਵ ਮਨੁੱਖੀ ਹਨ। ਜਦੋਂ ਅਸੀਂ ਪਿਆਰ, ਸਹਿਯੋਗ, ਹਮਦਰਦੀ, ਭਾਈਚਾਰੇ ਦੀ ਗੱਲ ਕਰਦੇ ਹਾਂ ਤਾਂ ਇਹ ਸਭ ਲੋਕਾਂ ਤੇ ਲਾਗੂ ਹੁੰਦਾ ਹੈ।

'ਪਛਾਣ' ਖਿੱਤੇ ਦੀ, ਖੇਤਰ ਦੀ, ਉਥੋਂ ਦੀ ਭਾਸ਼ਾ ਦੀ,

ਖਾਣ ਪੀਣ ਦੀ, ਕੱਪੜੇ ਪਹਿਨਣ ਦੀ ਹੋ ਸਕਦੀ ਹੈ। ਪਿਆਰ ਲਈ ਵੱਖਰੀ ਪਛਾਣ ਕੀ ਹੋਣੀ ਹੈ?



ਧਰਮ ਨੂੰ ਲੈ ਕੇ ਕਈ ਤਰ੍ਹਾਂ ਦੇ ਸਿਰਨਾਵੇਂ ਇਸਤੇਮਾਲ ਹੁੰਦੇ ਹਨ। ਹਿੰਦੂ ਧਰਮ, ਸਨਾਤਨ ਧਰਮ, ਮੁਸਲਿਮ, ਇਸਾਈ, ਸਿੱਖ ਮੱਤ, ਗੁਰਮੱਤ, ਬੁੱਧਮੱਤ, ਕਬੀਰ ਪੰਥੀ, ਗੁਰੂ ਰਵਿਦਾਸ ਮਾਰਗ...। ਇਥੇ ਧਰਮ, ਮੱਤ, ਪੰਥ, ਮਾਰਗ...। ਇੱਕ ਇਹ ਭਾਵ ਸਾਹਮਣੇ ਆਉਂਦਾ ਹੈ ਕਿ ਇਹ ਸਾਰੇ ਰਾਹ ਨੇ। ਕਿਸ ਰਾਹ ਤੇ ਤੁਰਨਾ ਹੈ, ਕਿਸ ਤਰ੍ਹਾਂ ਦੀਆਂ ਸਹੂਲਤਾਂ, ਸਾਜੋ-ਸਮਾਨ ਨਾਲ ਤੁਰਨਾ ਹੈ...। ਮਤਲਬ ਇਹ ਕਿ ਜੋ ਕਰਮ ਕਾਂਡ, ਖਾਣ ਪੀਣ, ਪਹਿਰਾਵਾ, ਦਿਖਾਵਾ ਤੇ ਰਾਹ ਲੈ ਕੇ ਜਾਣਾ ਹੈ ਕਦਰਾਂ ਕੀਮਤਾਂ ਵੱਲ।

ਕਹਿਣ ਤੋਂ ਭਾਵ ਕਦਰਾਂ ਕੀਮਤਾਂ, ਜੋ ਕਿ ਸਾਰੇ ਮਨੁੱਖਾਂ ਲਈ ਸਾਂਝੀ ਲੋੜ ਹੈ ਉਹ ਪ੍ਰਮੁੱਖ ਨਹੀਂ ਹਨ, ਦਰਅਸਲ 'ਰਾਹ' ਤੇ ਹੀ ਜੋਰ ਹੈ।

ਸਾਡਾ 'ਰਾਹ' ਚੰਗਾ ਹੈ, ਬੇਹਤਰ ਹੈ, ਰੱਬ ਤੱਕ ਪਹੁੰਚਣ ਦਾ ਸੌਖਾ ਤਰੀਕਾ ਹੈ, ਆਪਣਾ ਇਹ ਜਨਮ ਸੁਧਾਰਨ ਦਾ, ਅਗਲੇ ਜਨਮ ਦੀਆਂ ਪ੍ਰਾਪਤੀਆਂ ਦਾ, ਸਵਰਗ ਵਿੱਚ ਸੀਟ ਲੈਣ ਦਾ ਵਧੀਆ 'ਰਾਹ'।

ਇਸ ਧਰਤੀ ਦਾ, ਇਸ ਧਰਤੀ ਦੇ ਮਨੁੱਖ ਦਾ, ਅੱਜ ਵਰਤਮਾਨ ਦਾ ਇਸ 'ਰਾਹ' ਨੂੰ ਫ਼ਿਕਰ ਨਹੀਂ ਹੈ।

ਧਰਮ ਦਾ ਸੰਕਲਪ ਜੇਕਰ ਕਿਸੇ ਨੂੰ ਚੰਗਾ ਲੱਗਦਾ ਹੈ, ਕਿਸੇ ਦੇ ਮਨ ਨੂੰ ਛੋਂਹਦਾ ਹੈ ਤਾਂ ਨਿਸ਼ਚਿਤ ਹੀ ਇਸ ਨੂੰ ਮਨੁੱਖਤਾ ਨਾਲ, ਬਿਨਾਂ ਕਿਸੇ ਪਛਾਣ ਤੋਂ ਬਿਨਾਂ ਕਿਸੇ ਦਿੱਖ ਤੋਂ ਉੱਪਰ ਰੱਖਣ ਦੀ ਲੋੜ ਹੈ।

ਸਵਾਲ ਸਿਰਫ ਤੇ ਸਿਰਫ, ਧਰਮ ਦੇ ਸੰਕਲਪ ਨੂੰ ਤਰਕਸ਼ੀਲਤਾ ਦੇ ਘੇਰੇ ਵਿੱਚ ਲੈ ਕੇ ਆਉਣ ਦਾ ਹੈ।

(ਚਲਦਾ)

98158-08506



**ਸ਼ੋਕ ਮਤਾ :** ਇਕਾਈ ਤਰਤਾਰਨ ਦੇ ਸਾਥੀ ਨਰਿੰਦਰ ਸ਼ੇਖਚੱਕ ਦੇ ਪਿਤਾ ਸ੍ਰ.ਹਰਚਰਨ ਸਿੰਘ ਦੀ ਮੌਤ 'ਤੇ ਅਦਾਰਾ ਦੁੱਖ ਦਾ ਪ੍ਰਗਟਾਵਾ ਕਰਦਾ ਹੈ।

**ਇੰਞ ਪੜ੍ਹੀਏ ਪੁਸਤਕਾਂ**

# ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ

'ਤੇ ਫਿਰ ਅੱਗ ਲੱਗਣੋਂ ਬੰਦ ਹੋ ਗਈ' ਪੁਸਤਕ, ਜੋ ਕਿ 'ਰਾਮ ਸਵਰਨ ਲੱਖੇਵਾਲੀ' ਦੁਆਰਾ ਸੰਪਾਦਿਤ ਕੀਤੀ ਗਈ ਹੈ, ਤਰਕਸ਼ੀਲ ਸੋਚ ਨੂੰ ਦਰਸਾਉਂਦੀ ਹੈ। ਇਸ ਵਿੱਚ ਤਰਕਸ਼ੀਲ ਸੁਸਾਇਟੀ (ਰਜਿ:) ਦੁਆਰਾ ਹੱਲ ਕੀਤੇ ਗਏ ਕੇਸਾਂ ਦਾ ਵਰਣਨ ਕੀਤਾ ਗਿਆ ਹੈ। ਇਸ ਪੁਸਤਕ ਦਾ ਮੁੱਖ ਵਿਸ਼ਾ ਇਹ ਦੱਸਣਾ ਹੈ ਕਿ ਟੂਣਿਆਂ, ਧਾਗੇ, ਤਵੀਤਾਂ ਅਤੇ ਕਾਲੇ-ਇਲਮ ਦਾ ਕੋਈ ਅਸਰ ਨਹੀਂ ਹੁੰਦਾ। ਇਹ ਸਿਰਫ਼ ਇੱਕ ਧੋਖਾ ਹੈ। ਇਹਨਾਂ ਨਾਲ ਨਾ ਤਾਂ ਕਿਸੇ ਦਾ ਨੁਕਸਾਨ ਹੁੰਦਾ ਹੈ ਤੇ ਨਾ ਹੀ ਕੋਈ ਲਾਭ। ਇਹ ਸਿਰਫ ਅੰਧ-ਵਿਸ਼ਵਾਸ ਅਤੇ ਤਰਕਹੀਣ ਸੋਚ ਹੈ। ਸਾਧੂ, ਚੇਲੇ, ਬਾਬੇ, ਸਾਧ ਅਤੇ ਪੀਰ ਨਾ ਤਾਂ ਸਾਡਾ ਭਵਿੱਖ ਸੁਆਰ ਸਕਦੇ ਹਨ, ਨਾ ਹੀ ਸਾਡੀਆਂ ਮੁਸ਼ਕਿਲਾਂ ਹੱਲ ਕਰ ਸਕਦੇ ਹਨ। ਇਹਨਾਂ ਦਾ ਮੁੱਖ ਉਦੇਸ਼ ਸਿਰਫ਼ ਲੁੱਟਣਾ ਹੈ। ਗੈਬੀ-ਸ਼ਕਤੀ ਦਾ ਦਾਅਵਾ ਕਰਨ ਵਾਲੇ ਬਾਬੇ ਸਿਰਫ਼ ਪਾਖੰਡ ਕਰਦੇ ਹਨ ਅਤੇ ਲੋਕਾਂ ਨੂੰ ਗੁੰਮਰਾਹ ਕਰਦੇ ਹੋਏ, ਉਹਨਾਂ ਦੀ ਬੇਕਿਰਕ ਲੁੱਟ ਕਰਦੇ ਹਨ। ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਹੁੰਦਾ ਹੈ ਨਾ ਕਿ ਕੋਈ ਭੂਤ, ਓਪਰੀ ਸ਼ੈਅ, ਹਵਾ ਜਾਂ ਪੌਣ ਹੁੰਦੀ ਹੈ। ਇਹਨਾਂ ਘਟਨਾਵਾਂ ਪਿੱਛੇ ਕੋਈ ਵੀ ਗੈਬੀ ਸ਼ਕਤੀ ਨਹੀਂ, ਸਗੋਂ ਮਨੁੱਖ ਦਾ ਹੀ ਹੱਥ ਹੁੰਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਲੋਕ-ਮਨਾਂ ਵਿੱਚੋਂ ਅੰਧ-ਵਿਸ਼ਵਾਸ ਕੱਢਣ ਦੀ ਕੋਸ਼ਿਸ਼ ਵਿੱਚ ਲੱਗੀ ਹੈ। ਮੈਗਜ਼ੀਨ 'ਤਰਕਸ਼ੀਲ' ਅਤੇ ਵੱਖ-ਵੱਖ ਸਮੇਂ ਤੇ ਪ੍ਰਕਾਸ਼ਿਤ ਕੀਤੀਆਂ ਗਈਆਂ ਪੁਸਤਕਾਂ ਸ਼ਲਾਘਾਯੋਗ ਹਨ। ਆਸ ਹੈ ਕਿ ਅੱਗੇ ਵੀ ਤਰਕਸ਼ੀਲ ਸੁਸਾਇਟੀ ਪੰਜਾਬ ਅਜਿਹੀਆਂ ਪੁਸਤਕਾਂ ਪ੍ਰਕਾਸ਼ਿਤ ਕਰਦੀ ਰਹੇਗੀ ਅਤੇ ਸਾਡੇ ਵਰਗੇ ਵਿਦਿਆਰਥੀਆਂ ਨੂੰ ਤਰਕਸ਼ੀਲ ਸੋਚ ਦੇ ਧਾਰਨੀ ਬਣਾਉਂਦੀ ਰਹੇਗੀ।



ਪਰਮਿੰਦਰ ਬਾਜਵਾ
ਸੰਤ ਬਾਬਾ ਅਤਰ ਸਿੰਘ ਪਬਲਿਕ
ਸੀਨੀ. ਸੈਕੰਡਰੀ ਸਕੂਲ,
ਹਰਿਆਊ (ਲਹਿਰਾਗਾਗਾ)
98556-95905

# ਮੈਂ ਤਰਕਸ਼ੀਲ ਕਿਵੇਂ ਬਣਿਆ?



ਸੁਖਮਿੰਦਰ ਬਾਗ਼ੀ

ਕੋਈ ਵੀ ਮਨੁੱਖ ਜਦੋਂ ਪੈਦਾ ਹੁੰਦਾ ਹੈ, ਉਹ ਨਾ ਤਾਂ ਆਸਤਿਕ ਹੁੰਦਾ ਹੈ ਅਤੇ ਨਾ ਹੀ ਨਾਸਤਿਕ। ਜਿਉਂ ਜਿਉਂ ਉਹ ਵੱਡਾ ਹੁੰਦਾ ਹੈ, ਉਹ ਆਪਣੇ ਮਾਤਾ ਪਿਤਾ ਨਾਲ਼ ਉਨ੍ਹਾਂ ਦੀ ਧਾਰਮਿਕ ਸ਼ਰਧਾ ਅਨੁਸਾਰ ਧਾਰਮਿਕ ਸਥਾਨਾਂ ਤੇ ਜਾਣ ਸਮੇਂ ਵੱਡਿਆਂ ਦੀ ਦੇਖਾ ਦੇਖੀ ਮੱਥੇ ਟੇਕਦਾ ਹੈ। ਹਰੇਕ ਧਰਮ ਨੂੰ ਮੰਨਣ ਵਾਲੇ ਮਾਤਾ ਪਿਤਾ ਚਾਹੁੰਦੇ ਹਨ ਕਿ ਉਹਨਾਂ ਦਾ ਪੁੱਤਰ ਜਾਂ ਪੁੱਤਰੀ ਵੀ ਉਸੇ ਧਰਮ ਨੂੰ ਅਪਨਾਏ ਜਿਸ ਨੂੰ ਉਨ੍ਹਾਂ ਨੇ ਅਪਨਾਇਆ ਹੈ। ਸਦੀਆਂ ਤੋਂ ਅਜਿਹਾ ਹੀ ਚੱਲਿਆ ਆ ਰਿਹਾ ਹੈ। ਪ੍ਰਮਾਤਮਾ ਪ੍ਰਤੀ ਸ਼ਰਧਾ ਉਸ ਦੇ ਮਨ ਵਿਚ ਕੁੱਟ ਕੁੱਟ ਕੇ ਭਰ ਦਿੱਤੀ ਜਾਂਦੀ ਹੈ। ਆਸਤਿਕ ਲੋਕਾਂ ਦੇ ਮਨ ਵਿਚ ਰੱਬ ਦਾ ਡਰ ਐਨਾ ਭਾਰੂ ਹੁੰਦਾ ਹੈ ਕਿ ਉਹ ਇਸ ਦੇ ਵਿਰੁੱਧ ਬੋਲਣਾ ਤਾਂ ਇੱਕ ਪਾਸੇ, ਸੁਣਨਾ ਵੀ ਪਸੰਦ ਨਹੀਂ ਕਰਦੇ।

ਬਚਪਨ ਵਿਚ ਮੈਂ ਵੀ ਪਹਿਲਾਂ ਆਸਤਿਕ ਸੀ ਅਤੇ ਛੋਟੇ ਹੁੰਦਿਆਂ ਅਖੰਡ ਪਾਠਾਂ ਤੇ ਪੰਜ ਗਰੰਥੀ ਦੀਆਂ ਰੌਲਾ ਲਾਉਂਦਾ ਰਿਹਾ ਹਾਂ ਅਤੇ ਪੀਰਾਂ ਦੀ ਜਗ੍ਹਾ ਤੇ ਚਿਰਾਗ ਜਗਾਉਂਦਾ ਤੇ ਮੱਥੇ ਟੇਕਦਾ ਰਿਹਾ ਹਾਂ। ਬਾਲ ਮਨ ਸੀ ਅਤੇ ਸਮਾਜ ਵਿੱਚ ਰਹਿੰਦਿਆਂ ਵੱਡਿਆਂ ਵੱਲੋਂ ਸਦੀਆਂ ਤੋਂ ਚਲਾਈਆਂ ਜਾ ਰਹੀਆਂ ਰਹੁ ਰੀਤਾਂ ਨੂੰ ਮੰਨਦਾ ਸੀ। ਘਰ ਵਿਚ ਗਰੀਬੀ ਸੀ, ਅਨਪੜ੍ਹਤਾ ਸੀ ਅਤੇ ਡਾਕਟਰੀ ਇਲਾਜ ਮਹਿੰਗੇ ਸਨ। ਮੇਰੀ ਵਿਆਹੀ ਹੋਈ ਵੱਡੀ ਭੈਣ ਬੀਮਾਰ ਹੋ ਗਈ। ਅੰਧ-ਵਿਸ਼ਵਾਸ਼ਾਂ ਦੀ ਜਕੜ 'ਚ ਫਸੇ ਲੋਕਾਂ ਵਾਂਗ ਸਾਡਾ ਪਰਿਵਾਰ ਵੀ ਸਿਆਣਿਆਂ ਦੇ ਚੱਕਰਾਂ 'ਚ ਫਸ ਗਿਆ। ਕਈ ਸਿਆਣੇ ਜਦੋਂ ਘਰ ਆਉਂਦੇ ਤਾਂ ਉਨ੍ਹਾਂ ਦੀ ਕਾਫ਼ੀ ਆਓ ਭਗਤ ਹੁੰਦੀ। ਜਿਸ ਨੂੰ ਵੇਖ ਕੇ ਕਈ ਵਾਰ ਮਨ ਖਿੱਝ ਨਾਲ਼ ਵੀ ਭਰ ਜਾਂਦਾ। ਪਰ 1968 'ਚ 12 ਸਾਲ ਦੀ ਉਮਰ ਦਾ ਛੇਵੀਂ 'ਚ ਪੜ੍ਹਦਾ ਬਾਲਕ ਕੋਈ ਵੀ ਠੋਸ ਫੈਸਲਾ ਨਹੀਂ ਸੀ ਲੈ ਸਕਦਾ। ਅਖੀਰ ਨੂੰ ਓਹੀ ਹੋਇਆ ਜੋ ਅੱਜ ਵੀ 2013 ਵਿਚ (45 ਸਾਲ ਬਾਅਦ) ਹੁੰਦਾ ਵੇਖਦੇ ਹਾਂ। ਅਖੌਤੀ ਸਿਆਣਿਆਂ ਦੇ ਚੱਕਰਾਂ 'ਚ ਫਸੇ ਪਰਿਵਾਰ ਦੀ ਵੱਡੀ ਧੀ (ਮੇਰੀ ਭੈਣ) ਮਰ ਗਈ। ਸਮਾਜ ਵਿਚ ਫੈਲੇ ਰੀਤੀ ਰਿਵਾਜਾਂ ਅਨੁਸਾਰ ਵੱਡੀ ਭੈਣ ਦੀ ਅੰਤਿਮ ਅਰਦਾਸ ਲਈ ਘਰ ਵਿਚ ਪਾਠ ਕਰਵਾਉਣਾ ਸੀ। ਘਰ ਵਿਚ ਜਵਾਨ ਧੀ ਦੀ ਮੌਤ ਦਾ ਮਾਤਮ ਛਾਇਆ ਹੋਣ ਦੇ ਬਵਜੂਦ ਵੀ ਕੱਚੇ ਘਰ ਨੂੰ ਲਿਪ ਪੋਚ ਕੇ ਸੰਵਾਰਿਆ ਗਿਆ ਅਤੇ ਘਰ ਵਿਚ ਪਏ ਬਾਗ ਅਤੇ ਫੁਲਕਾਰੀਆਂ ਨਾਲ ਕੱਚੀਆਂ ਕੰਧਾਂ ਨੂੰ ਢੱਕਿਆ ਗਿਆ। ਪਿਤਾ ਜੀ ਹੁੱਕਾ ਪੀਂਦੇ ਸਨ ਅਤੇ ਤੰਬਾਕੂ ਦੂਰ ਦੱਬਿਆ ਗਿਆ ਅਤੇ ਹੁੱਕਾ ਵੀ ਦੂਰ ਹੀ ਰੱਖਿਆ ਗਿਆ। ਪਾਠੀ ਨੂੰ ਸਾਡੇ ਘਰ ਪਾਠ ਹੋਣ ਬਾਰੇ ਪਤਾ ਲੱਗਿਆ ਤਾਂ ਉਹ ਗੁੱਸੇ ਵਿਚ ਥਰਥਰਾਉਂਦਾ ਸਾਡੇ ਘਰ ਆਇਆ ਤੇ ਉਸਨੇ ਕਾਫੀ ਅਵਾ-ਤਵਾ ਬੋਲਿਆ। ਮੈਂ ਉਸ ਸਮੇਂ ਤਾਂ ਚੁੱਪ ਰਿਹਾ ਪਰ ਬਾਲ ਮਨ ਸਭ ਕੁੱਝ ਵੇਖ ਕੇ ਉਦੋਂ ਤੋਂ ਹੀ ਆਕੀ ਹੋ ਗਿਆ। ਮੈਂ ਰੌਲਾਂ ਲਾਉਣੀਆਂ ਛੱਡ ਦਿੱਤੀਆਂ। ਸਿਆਣਿਆਂ ਬਾਰੇ ਤਾਂ ਇੱਥੋਂ ਤੱਕ ਕਹਿ ਦਿੱਤਾ ਸੀ ਕਿ ਜੇਕਰ ਕੋਈ ਸਿਆਣਾ ਘਰ ਆਇਆ ਤਾਂ ਮੈਂ ਉਸ ਦੀਆਂ ਲੱਤਾਂ ਤੱਕ ਤੋੜ ਦਿਆਂਗਾ।

ਫਿਰ ਆਈ.ਟੀ.ਆਈ. ਮੋਗੇ ਕੋਰਸ ਕਰਨ ਸਮੇਂ ਮੈਨੂੰ ਪੰਜਾਬ ਸਟੂਡੈਂਟਸ ਯੂਨੀਅਨ 'ਚ ਕੰਮ ਕਰਨ ਦਾ ਮੌਕਾ ਮਿਲਿਆ। ਉਦੋਂ ਤੱਕ ਮੈਂ 17 ਸਾਲ ਦਾ ਹੋ ਚੁਕਿਆ ਸੀ ਅਤੇ ਤਰਕਸ਼ੀਲ, ਇਨਕਲਾਬੀ ਸਾਹਿਤ ਪੜ੍ਹਨ ਨਾਲ ਸੋਝੀ ਆਈ ਕਿ ਸੰਸਾਰ ਵਿਚ ਕੀ ਕੁੱਝ ਹੋ ਰਿਹਾ ਹੈ। ਮੈਂ ਪੂਰੀ ਤਰ੍ਹਾਂ ਨਾਲ ਨਾਸਤਿਕ ਬਣ ਗਿਆ ਸੀ। ਗਰੀਬੀ ਨੂੰ ਲਿਤਾੜਦਾ ਆਪਣੇ ਬਲਬੂਤੇ ਤੇ ਉੱਚੀਆਂ ਮੰਜ਼ਿਲਾਂ ਛੂੰਹਣ ਲਈ 1978 ਵਿਚ ਜੇ.ਬੀ.ਟੀ. ਅਧਿਆਪਕ ਦੀ ਨੌਕਰੀ ਕਰ ਲਈ ਅਤੇ 1984 'ਚ ਮਾਤਾ ਜੀ ਦੀ ਮੌਤ ਤੇ ਅਸੀਂ ਕੋਈ ਪਾਠ ਨਹੀਂ ਕਰਾਇਆ। ਅਤੇ ਨਾ ਹੀ ਮੈਂ ਵਿਆਹ ਸਮੇਂ ਕਿਸੇ ਥਾਂ ਮੱਥਾ ਟੇਕਣ ਗਿਆ। ਪੂਰੇ 45 ਸਾਲਾਂ ਤੋਂ ਮੈਂ ਰੱਬ ਤੋਂ ਬਿਨ੍ਹਾਂ ਜ਼ਿੰਦਗੀ ਜਿਉਂ ਰਿਹਾ ਹਾਂ। ਜ਼ਿੰਦਗੀ ਵਿੱਚ ਘਟਨਾਵਾਂ-ਦੁਰਘਟਨਾਵਾਂ ਹਰੇਕ ਦੇ ਹਿੱਸੇ ਆਉਂਦੀਆਂ ਹਨ, ਚਾਹੇ ਉਹ ਆਸਤਿਕ ਹੋਣ ਜਾਂ ਨਾਸਤਿਕ ਹੋਣ- ਪਰ ਜਦੋਂ ਕੋਈ ਘਟਨਾ ਕਿਸੇ ਨਾਸਤਿਕ ਨਾਲ ਵਾਪਰ ਜਾਂਦੀ ਹੈ ਤਾਂ ਅਫਵਾਹਾਂ ਦਾ ਦੌਰ ਗਰਮ ਹੋ ਜਾਂਦਾ ਹੈ ਤੇ ਇਹੋ ਕਿਹਾ ਜਾਂਦਾ ਹੈ ਕਿ ਉਸ ਨਾਲ ਤਾਂ ਹੀ ਇਸ ਤਰ੍ਹਾਂ ਹੋਇਆ ਹੈ ਕਿਉਂਕਿ ਉਹ ਰੱਬ ਨੂੰ ਨਹੀਂ ਮੰਨਦਾ। ਪਰ ਸੱਚ ਸਾਡੇ ਸਭ ਦੇ ਸਾਹਮਣੇ ਹੈ। ਉਤਰਾਖੰਡ ਅਤੇ ਪੰਜ ਧਾਮਾਂ ਦੀ ਯਾਤਰਾ ਤੇ ਗਏ ਆਸਤਿਕਾਂ ਦੀ ਹੋਣੀ ਕਿਸ ਤੋਂ ਲੁਕੀ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ, ਲੋਕਾਂ ਨੂੰ ਨਾਸਤਿਕ ਨਹੀਂ ਸਗੋਂ ਤਰਕਸ਼ੀਲ ਬਨਾਉਣ ਲਈ ਯਤਨ ਕਰ ਰਹੀ ਹੈ ਕਿਉਂਕਿ ਇੱਕ ਤਰਕਸ਼ੀਲ ਦਾ ਨਾਸਤਿਕ ਹੋਣਾ ਤਾਂ ਸੁਭਾਵਕ ਹੈ। ਮੈਂ ਸੁਸਾਇਟੀ ਦੇ ਕੰਮ ਕਾਜ ਤੋਂ ਬਹੁਤ ਕੁੱਝ ਸਿੱਖ ਰਿਹਾ ਹਾਂ ਅਤੇ ਤਰਕਸ਼ੀਲਤਾ ਵੱਲ ਕਦਮ ਵਧਾ ਰਿਹਾ ਹਾਂ।

**ਸਮਰਾਲਾ**

94173-94805

# ਕਨੇਡਾ ਵਿੱਚ ਤਰਕਸ਼ੀਲ ਸਰਗਰਮੀਆਂ



ਬਲਵਿੰਦਰ ਬਰਨਾਲਾ

ਕਨੇਡਾ ਵਿੱਚ ਤਰਕਸ਼ੀਲ ਸਰਗਰਮੀਆਂ ਦਾ ਆਗਾਜ਼ ਤਾਂ 2005 ਦੇ ਅਗਸਤ ਮਹੀਨੇ ਦੀ ਮੇਰੀ ਫੇਰੀ ਦੌਰਾਨ ਹੀ ਹੋ ਗਿਆ ਸੀ ਜਦ ਅਵਤਾਰ ਗਿੱਲ ਵੈਨਕੂਵਰ, ਹਰਨੇਕ ਧਾਲੀਵਾਲ ਵਿੰਨੀਪੈਗ, ਸੁਰਜੀਤ ਸਹੋਤਾ ਟੋਰਾਂਟੋ ਆਦਿ ਸਾਥੀਆਂ ਦੇ ਸੱਦੇ ਤੇ ਮੈਂ ਕਨੇਡਾ ਦੇ ਸਫਰ ਤੇ ਨਿਕਲਿਆ ਸੀ। ਮੇਰਾ ਮਕਸਦ ਸੈਰ ਕਰਨਾ ਨਹੀਂ ਸੀ, ਮੁੱਖ ਨਿਸ਼ਾਨਾ ਤਰਕਸ਼ੀਲਤਾ ਦੇ ਪ੍ਰਚਾਰ ਦਾ ਸੀ। ਗੁਰਸ਼ਰਨ ਗਿੱਲ ਬਰਨਾਲਾ ਜਿਹੜਾ ਅਗਾਂਹਵਧੂ ਖਿਆਲਾਂ ਦਾ ਧਾਰਨੀ ਅਤੇ ਡਿਫੈਂਸ ਕਮੇਟੀ ਵੈਨਕੂਵਰ ਦਾ ਸੀਨੀਅਰ ਮੈਂਬਰ ਵੀ ਹੈ, ਦੇ ਪਾਸ ਹੀ ਮੇਰੇ ਠਹਿਰਣ ਦਾ ਪ੍ਰੋਗਰਾਮ ਸੀ। ਇਸ ਪਹਿਲੀ ਫੇਰੀ ਸਮੇਂ ਮੈਂ ਟਰਾਂਟੋ ਦੇ ਰਸਤੇ ਹੋ ਕੇ ਵੈਨਕੂਵਰ ਪਹੁੰਚਣਾ ਸੀ ਅਤੇ ਟਰਾਂਟੋ ਤੋਂ ਮੈਨੂੰ ਅੰਤਰ ਰਾਸ਼ਟਰੀ ਉਡਾਣ ਬਦਲਕੇ ਘਰੇਲੂ ਉਡਾਣ ਰਾਹੀਂ ਸਫਰ ਕਰਨਾ ਪੈਣਾ ਸੀ। ਮੈਂ ਵੈਨਕੂਵਰ ਦੇ ਘਰੇਲੂ ਹਵਾਈ ਅੱਡੇ ਤੇ ਉੱਤਰ ਗਿਆ ਅਤੇ ਸਾਥੀ ਅਵਤਾਰ ਗਿੱਲ ਹੋਰੀ ਮੇਰੀ ਅੰਤਰ ਰਾਸ਼ਟਰੀ ਹਵਾਈ ਅੱਡੇ ਉਪਰ ਉਡੀਕ ਕਰਦੇ ਰਹੇ। ਬਾਹਰ ਆ ਕੇ ਮੈਂ ਉਹਨਾਂ ਦੀ ਅੱਧਾ ਘੰਟਾ ਉਡੀਕ ਕੀਤੀ ਅਤੇ ਮੇਰੇ ਪਾਸ ਟੁਟੀਆਂ ਪੈਨੀਆਂ ਵੀ ਨਹੀਂ ਸਨ ਕਿ ਫੋਨ ਕਰ ਸਕਾਂ। ਅਖੀਰ ਮੈਂ ਇੱਕ ਪੰਜਾਬੀ ਟੈਕਸੀ ਡਰਾਈਵਰ ਨੂੰ ਬੇਨਤੀ ਕੀਤੀ ਕਿ ਉਹ ਫੋਨ ਕਰਕੇ ਇਹਨਾਂ ਸਾਥੀਆਂ ਨਾਲ ਮੇਰਾ ਸੰਪਰਕ ਕਰਾਵੇ। ਉਸ ਚੰਗੇ ਪੁਰਸ਼ ਦੇ ਸੰਪਰਕ ਕਰਾਉਣ ਤੇ ਮੇਰੀ ਚਿੰਤਾ ਦੂਰ ਹੋ ਗਈ।

ਮੈਨੂੰ ਲੈਣ ਲਈ ਬਾਈ ਅਵਤਾਰ ਗਿੱਲ ਪ੍ਰਧਾਨ ਤਰਕਸ਼ੀਲ ਸੁਸਾਇਟੀ ਵੈਨਕੂਵਰ, ਹਰਭਜਨ ਚੀਮਾਂ, ਪ੍ਰਧਾਨ ਡਿਫੈਂਸ ਕਮੇਟੀ ਵੈਨਕੂਵਰ, ਗੁਰਸ਼ਰਨ ਗਿੱਲ ਅਤੇ ਹੋਰ ਸਾਥੀ ਪੁੱਜੇ ਹੋਏ ਸਨ। 45 ਕੁ ਮਿੰਟ ਦੇ ਸਫਰ ਤੋਂ ਬਾਅਦ ਅਸੀਂ ਗੁਰਸ਼ਰਨ ਗਿੱਲ ਦੇ ਘਰ ਪਹੁੰਚ ਗਏ। ਇੱਥੇ ਦੋ ਤਿੰਨ ਦਿਨ ਦੇ ਅਰਾਮ ਤੋਂ ਬਾਅਦ ਤਰਕਸ਼ੀਲਾਂ ਨਾਲ ਮੀਟਿੰਗਾਂ ਦਾ ਸਿਲਸਿਲਾ ਸ਼ੁਰੂ ਕਰ ਲਿਆ। ਇਸ ਸਮੇਂ ਦੌਰਾਨ ਮੈਂ ਸਰੀ, ਐਬਟਸਫੋਰਡ, ਵਿਨੀਪੈਗ ਅਤੇ ਟਰਾਂਟੋ ਵਿੱਚ ਆਪਣੀਆਂ ਸਰਗਰਮੀਆਂ ਕੀਤੀਆਂ। ਤਰਕਸ਼ੀਲ ਲਹਿਰ ਲਈ ਇਹ ਯਾਤਰਾ ਕਾਫੀ ਉਤਸਾਹਜਨਕ ਰਹੀ ਅਤੇ ਇੱਥੋਂ ਦੀਆਂ ਤਰਕਸ਼ੀਲ ਸੁਸਾਇਟੀਆਂ ਨੂੰ ਕਾਫੀ ਬਲ ਮਿਲਿਆ।

ਪਰ 2013 ਦੀ ਯਾਤਰਾ ਸਮੇਂ ਮੇਰੇ ਪਾਸ ਕਾਫੀ ਖੁੱਲ੍ਹਾ ਸਮਾਂ ਸੀ। ਇਸ ਵਾਰ ਮੈਂ ਸਿੱਧਾ ਹੀ ਵੈਨਕੂਵਰ ਅੰਤਰਰਾਸ਼ਟਰੀ ਹਵਾਈ ਅੱਡੇ ਉੱਪਰ ਉੱਤਰਿਆ ਅਤੇ ਲੈਣ ਲਈ ਪਹਿਲਾਂ ਹੀ ਸਾਥੀ ਹਾਜਰ ਸਨ ਅਤੇ ਵਿਸ਼ੇਸ਼ ਤੌਰ ਤੇ ਸਵਰਨ ਗਿੱਲ (ਸ੍ਰੀਮਤੀ ਗੁਰਸ਼ਰਨ ਗਿੱਲ) ਵੀ ਉਚੇਚੇ ਤੌਰ ਤੇ ਨਾਲ ਆਏ ਸਨ ਅਤੇ ਮੇਰੇ ਨਾਲ ਮੇਰੀ ਪਤਨੀ ਗੁਰਮੀਤ ਕੌਰ ਵੀ ਸੀ। ਮੇਰੇ ਕੋਲ ਵੈਨਕੂਵਰ ਲਈ 20 ਅਗਸਤ ਤੋਂ 20 ਸਤੰਬਰ ਤੱਕ ਦਾ ਸਮਾਂ ਸੀ। ਜਲਦੀ ਹੀ ਅਵਤਾਰ ਗਿੱਲ ਹੋਰਾਂ ਨਾਲ ਆਪਣੀਆਂ ਸਰਗਰਮੀਆਂ ਦੀ ਰੂਪ ਰੇਖਾ ਤਿਆਰ ਕਰ ਲਈ ਗਈ। 13 ਸਤੰਬਰ ਦਾ ਫੰਕਸ਼ਨ ਤਾਂ ਮੇਰੇ ਕਨੇਡਾ ਆਉਣ ਤੋਂ ਪਹਿਲਾਂ ਹੀ ਮੇਰੇ ਨਾਲ ਸਲਾਹ ਕਰਕੇ ਰੱਖ ਲਿਆ ਗਿਆ ਸੀ।

ਸਭ ਤੋਂ ਪਹਿਲਾਂ ਇਹੀ ਤੈਅ ਹੋਇਆ ਕਿ ਤਰਕਸ਼ੀਲ ਸੁਸਾਇਟੀ ਦੇ ਕਾਰਜਕਾਰੀ ਮੈਂਬਰਾਂ ਨਾਲ ਮੀਟਿੰਗ ਕੀਤੀ ਜਾਵੇ। ਸੋ ਪਹਿਲੇ ਵੀਕ ਐਂਡ ਦਾ ਆਗਾਜ਼ ਇਹਨਾਂ ਸਾਥੀਆਂ ਨਾਲ ਖੁਲ੍ਹੀ ਮੀਟਿੰਗ ਅਤੇ ਜਾਣ ਪਛਾਣ ਤੋਂ ਇਲਾਵਾ ਪੰਜਾਬ ਵਿਚਲੀ ਤਰਕਸ਼ੀਲ ਲਹਿਰ ਬਾਰੇ ਵਿਚਾਰਾਂ ਕਰਨ ਅਤੇ ਅਗਲੇ ਵੀਕ ਐਂਡ ਤੇ ਸਭ ਮੈਂਬਰਾਂ ਦੀ ਇਕੱਤਰਤਾ ਕਰਨ ਦਾ ਪ੍ਰੋਗਰਾਮ ਤੈਅ ਹੋ ਗਿਆ ਅਤੇ ਇਸ ਲਈ ਵਿਸ਼ਾ 'ਤਰਕਸ਼ੀਲਤਾ ਅਤੇ ਧਰਮ ਬਾਰੇ ਸਾਡੀ ਪਹੁੰਚ ਕੀ ਹੋਵੇ' ਨਿਸ਼ਚਿਤ ਕਰ ਲਿਆ ਗਿਆ। ਇਸ ਇਕੱਤਰਤਾ ਵਿੱਚ 70 ਦੇ ਕਰੀਬ ਮੈਂਬਰ ਹਾਜਰ ਸਨ। ਐਬਟਸਫੋਰਡ ਤੋਂ ਜਗਰੂਪ ਸਿੰਘ ਧਾਲੀਵਾਲ ਸਾਬਕਾ ਪ੍ਰਧਾਨ ਤਰਕਸ਼ੀਲ ਸੁਸਾਇਟੀ ਵੈਨਕੂਵਰ ਆਪਣੇ ਸਾਥੀਆਂ ਗੁਰਪ੍ਰੀਤ ਭਦੌੜ ਅਤੇ ਬਲਦੇਵ ਭਦੌੜ ਨਾਲ ਹਾਜਰ ਸਨ। ਗੁਰਸ਼ਰਨ ਭਾਅ ਜੀ ਦੀ ਵੱਡੀ ਬੇਟੀ ਡਾ. ਹਰਸ਼ਰਨ ਅਤੇ ਵਿਨੀਪੈਗ ਤੋਂ ਜਸਵੀਰ ਮੰਗੂਵਾਲ ਨੇ ਵੀ ਸ਼ਮੂਲੀਅਤ ਕੀਤੀ। ਡਾ. ਹਰਸ਼ਰਨ ਵੱਲੋਂ ਭਾਅ ਜੀ ਬਾਰੇ ਆਪਣੇ ਵਿਚਾਰ ਰੱਖੇ ਗਏ।

ਬਤੌਰ ਸਪੀਕਰ ਵਜੋਂ ਮੈਂ ਆਪਣੇ ਵਿਸ਼ੇ ਤੇ ਵਿਚਾਰ ਰੱਖੇ ਅਤੇ ਫਿਰ ਸਵਾਲ ਜੁਆਬ ਦਾ ਦੌਰ ਸ਼ੁਰੂ ਹੋਇਆ। ਇਸ ਮੀਟਿੰਗ ਦੀ ਪ੍ਰਧਾਨਗੀ ਬਾਈ ਅਵਤਾਰ ਗਿੱਲ ਵੱਲੋਂ ਕੀਤੀ

ਗਈ। ਗੁਰਮੇਲ ਲੁਧਿਆਣਾ ਨੇ ਸਟੇਜ ਸਕੱਤਰ ਵਜੋਂ ਭੂਮਿਕਾ ਨਿਭਾਈ। ਇਕੱਤਰਤਾ ਸੁਸਾਇਟੀ ਦੀ ਆਪਣੀ ਬਿਲਡਿੰਗ ਦੇ ਹਾਲ ਵਿਖੇ ਕੀਤੀ ਗਈ। ਸਭ ਮੈਂਬਰਾਂ ਵੱਲੋਂ ਬਹੁਤ ਕਾਰਜਸ਼ੀਲਤਾ ਨਾਲ ਭਾਗ ਲਿਆ ਗਿਆ।

**ਗਰੈਂਡ ਤਾਜ ਸਰੀ ਵਿਖੇ ਸਫਲ ਸੈਮੀਨਾਰ** : 13 ਸਤੰਬਰ ਦੇ ਫੰਕਸ਼ਨ ਦੀ ਤਿਆਰੀ ਮੁਕੰਮਲ ਕਰ ਵੀ ਲਈ ਗਈ ਸੀ। ਚਾਰ ਸੌ ਸੀਟਾਂ ਵਾਲੇ ਹਾਲ ਵਿੱਚ ਇੱਕ ਵੀ ਸੀਟ ਖਾਲੀ ਨਹੀਂ ਸੀ ਅਤੇ ਬਹੁਤ ਸਾਰੇ ਦਰਸ਼ਕ ਤਾਂ ਖੜਕੇ ਤਰਕਸ਼ੀਲਤਾ ਬਾਰੇ ਵਿਚਾਰਾਂ ਨੂੰ ਪੂਰੀ ਉਤਸੁਕਤਾ ਨਾਲ ਸੁਣ ਰਹੇ ਸਨ। ਇਸ ਫੰਕਸ਼ਨ ਦੀ ਪ੍ਰਧਾਨਗੀ ਅਵਤਾਰ ਗਿੱਲ, ਜਗਰੂਪ ਐਬਟਸਫੋਰਡ ਅਤੇ ਗੁਰਮੇਲ ਲੁਧਿਆਣਾ ਵੱਲੋਂ ਕੀਤੀ ਗਈ। ਸਰਬਜੀਤ ਉਖਲਾ ਵੱਲੋਂ ਪ੍ਰੋਫੈਸ਼ਨਲ ਜਾਦੂਗਰੀ ਦਾ ਪ੍ਰਦਰਸ਼ਨ ਕੀਤਾ ਗਿਆ। ਲੋਕਾਂ ਵੱਲੋਂ ਆਏ ਸੁਆਲਾਂ ਦੇ ਜੁਆਬ ਦਿੱਤੇ ਗਏ ਜਿਸਤੇ ਕਾਫੀ ਤਸੱਲੀ ਜਾਹਰ ਕੀਤੀ ਗਈ। ਸਾਥੀ ਅਵਤਾਰ ਗਿੱਲ ਨੇ ਤਰਕਸ਼ੀਲਤਾ ਦੇ ਮਹੱਤਵ ਬਾਰੇ ਅਤੇ ਰੋਜਮਰਾਂ ਦੀ ਜਿੰਦਗੀ ਵਿੱਚ ਇਸਦੀ ਵਰਤੋਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਇਹ ਖੁੱਲ੍ਹਾ ਸੈਮੀਨਾਰ 11 ਵਜੇ ਤੋਂ ਚੱਲਕੇ ਸ਼ਾਮ 3 ਵਜੇ ਸਮਾਪਤ ਹੋਇਆ।

**ਐਬਟਸਫੋਰਡ ਵਿਖੇ ਸੈਮੀਨਾਰ** : ਇਸ ਸੈਮੀਨਾਰ ਦਾ ਆਯੋਜਨ ਜਗਰੂਪ ਧਾਲੀਵਾਲ ਅਤੇ ਗੁਰਪ੍ਰੀਤ ਭਦੌੜ ਦੀ ਅਗਵਾਈ ਅਧੀਨ ਕੀਤਾ ਗਿਆ। ਇਸ ਵਿੱਚ 'ਰੱਬ ਦੀ ਹੋਂਦ ਅਤੇ ਧਰਮ' ਵਿਸ਼ਾ ਜਿਆਦਾ ਭਾਰੂ ਰਿਹਾ। ਮੇਰਾ ਵਿਚਾਰ ਸੀ ਕਿ ਧਰਮ ਤੇ ਬਹਿਸ ਨਾਲੋਂ ਸਾਨੂੰ ਵਧੇਰੇ ਮਹੱਤਵ ਤਰਕਸ਼ੀਲਤਾ ਅਤੇ ਅਨੁਭਵਵਾਦ ਦੀ ਸਪੱਸ਼ਟਤਾ ਨੂੰ ਦੇਣਾ ਚਾਹੀਦਾ। ਧਰਮ ਦਾ ਆਧਾਰ ਅਨੁਭਵ ਤੱਕ ਹੀ ਸੀਮਤ ਹੈ ਜਿਸ ਨਾਲ ਸੱਚਾ ਗਿਆਨ ਪ੍ਰਾਪਤ ਕਰਨਾ ਅਸੰਭਵ ਹੈ। ਇਸ ਸੈਮੀਨਾਰ ਦੀ ਖਾਸੀਅਤ ਇਹ ਰਹੀ ਕਿ ਇਸ ਵਿੱਚ ਤਰਕਸ਼ੀਲ ਮੈਂਬਰਾਂ ਦੇ ਪ੍ਰੀਵਾਰ ਅਤੇ ਦੋਸਤ ਵੀ ਹਾਜਰ ਸਨ। ਖਾਣੇ ਦਾ ਵਿਸ਼ੇਸ਼ ਪ੍ਰਬੰਧ ਬਲਦੇਵ ਭਦੌੜ ਅਤੇ ਗੁਰਪ੍ਰੀਤ ਭਦੌੜ ਵੱਲੋਂ ਕੀਤਾ ਗਿਆ।

**ਰੇਡੀਓ ਰੈਡ.ਐਫ.ਐਮ. ਤੇ ਵਿਚਾਰ ਵਟਾਂਦਰਾ** : ਰੇਡੀਓ ਰੈਡ.ਐਫ.ਐਮ. ਵੈਨਕੂਵਰ ਵਿੱਚ ਸਭ ਤੋਂ ਵੱਧ ਸੁਣਿਆ ਜਾਣ ਵਾਲਾ ਪ੍ਰਚਾਰ ਮਾਧਿਅਮ ਹੈ। ਇਸ ਉੱਪਰ ਮੇਰੇ ਅਤੇ ਅਵਤਾਰ ਵੱਲੋਂ ਵਿਸ਼ੇਸ਼ ਯਤਨ ਕਰਕੇ ਸਮਾਂ ਲਿਆ ਗਿਆ। ਸਾਡਾ ਵਿਸ਼ਾ ਸੀ 'ਤਰਕਸ਼ੀਲਤਾ ਬਨਾਮ ਅੰਧਵਿਸ਼ਵਾਸ।' ਵਿਚਾਰ-ਵਟਾਂਦਰੇ ਦੇ ਨਾਲ ਨਾਲ ਹੋਸਟ ਦੇ ਸੁਆਲ ਦੇ ਜੁਆਬ ਦਿੱਤੇ ਗਏ ਅਤੇ ਸਾਰੇ ਵੈਨਕੂਵਰ ਵਿੱਚ ਤਰਕਸ਼ੀਲਤਾ ਦਾ ਵਧੀਆ ਪ੍ਰਚਾਰ ਹੋਇਆ।

**ਵੈਨਕੂਵਰ ਤੋਂ ਟਰਾਂਟੋ ਯਾਤਰਾ** : ਹਵਾਈ ਜਹਾਜ ਰਾਹੀਂ ਇਹ ਸਫਰ ਚਾਰ ਘੰਟਿਆਂ ਤੋਂ ਜਿਆਦਾ ਦਾ ਹੈ। ਮੇਰਾ ਸੰਪਰਕ ਪਹਿਲਾਂ ਹੀ ਇੱਥੋਂ ਦੇ ਤਰਕਸ਼ੀਲ ਲੀਡਰਾਂ ਨਾਲ ਹੋ ਗਿਆ ਸੀ। ਵੈਨਕੂਵਰ ਦੇ ਹਵਾਈ ਅੱਡੇ ਤੇ ਉਤਰਨ ਬਾਅਦ ਮੈਨੂੰ ਪਹਿਲੀ ਖਬਰ ਡਾ. ਦਭੋਲਕਰ ਦੇ ਮਹਾਂਰਾਸ਼ਟਰ ਵਿੱਚ ਧਾਰਮਿਕ ਕੱਟੜ ਪੰਥੀਆਂ ਵੱਲੋਂ ਕੀਤੇ ਕਤਲ ਦੀ ਮਿਲੀ ਸੀ। ਜਿਹਨਾਂ ਅੰਧ ਸ਼ਰਧਾ ਨਿਰਮੂਲਣ ਸਮਿਤੀ ਮਹਾਂਰਾਸ਼ਟਰ ਦੀ ਲੰਬਾ ਸਮਾਂ ਅਗਵਾਈ ਕੀਤੀ ਸੀ। ਉਹਨਾਂ ਦੀ ਯਾਦ ਨੂੰ ਸਮਰਪਿਤ ਨਾਰਥ ਅਮਰੀਕਨ ਤਰਕਸ਼ੀਲ ਸੁਸਾਇਟੀ ਟਰਾਂਟੋ ਵੱਲੋਂ 27 ਸਤੰਬਰ ਦਾ ਸੈਮੀਨਾਰ ਆਯੋਜਿਤ ਕੀਤਾ ਗਿਆ। ਡਾ. ਬਰਜਿੰਦਰ ਸੇਖੋਂ ਨੇ ਡਾ. ਦਭੋਲਕਰ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਇਸ ਨਾਲ ਤਰਕਸ਼ੀਲ ਲਹਿਰ ਨੂੰ ਕਾਫੀ ਵੱਡਾ ਘਾਟਾ ਪਿਆ ਹੈ। ਪ੍ਰਸਿੱਧ ਨਾਟਕਕਾਰ ਹੰਸਾ ਸਿੰਘ ਵੱਲੋਂ ਆਪਣੇ ਰੰਗ ਕਰਮੀ ਜੀਵਨ ਬਾਰੇ ਜਾਣਕਾਰੀ ਸਾਂਝੀ ਕੀਤੀ ਗਈ। ਬਤੌਰ ਮਹਿਮਾਨ ਸਪੀਕਰ, ਮੇਰੀ ਸਪੀਚ ਦਾ ਵਿਸ਼ਾ ਸੀ 'ਤਰਕਸ਼ੀਲਤਾ, ਧਰਮ ਅਤੇ ਅਨੁਭਵਵਾਦ'। ਸਪੀਚ ਤੋਂ ਬਾਅਦ ਸੁਆਲ ਜਵਾਬ ਹੋਏ ਅਤੇ ਸਮੁੱਚੇ ਮੈਂਬਰਾਂ ਵੱਲੋਂ ਬਹੁਤ ਹੀ ਉਤਸੁਕਤਾ ਨਾਲ ਭਾਗ ਲਿਆ ਗਿਆ ਅਤੇ ਚੰਗਾ ਪ੍ਰਭਾਵ ਕਬੂਲਿਆ ਗਿਆ।

**ਮੀਡੀਏ ਵਿੱਚ ਸਰਗਰਮ ਸ਼ਮੂਲੀਅਤ** : ਬਲਦੇਵ ਰਹਿਪਾ, ਬਲਰਾਜ ਸ਼ੌਕਰ ਅਤੇ ਨਿਰਮਲ ਸੰਧੂ ਨੇ ਰਲਕੇ ਮੀਡੀਏ ਨਾਲ ਸੰਪਰਕ ਕਰਕੇ ਮੇਰੀਆਂ ਇੰਟਰਵਿਊਆਂ ਤਹਿ ਕਰਵਾਈਆਂ। ਟੀ.ਵੀ. ਵਿਜਨ ਉੱਪਰ ਵੱਖ-ਵੱਖ ਵਿਸ਼ਿਆਂ ਤੇ ਅਲੱਗ-ਅਲੱਗ ਸਮੇਂ ਗੱਲ ਕੀਤੀ ਗਈ। ਤਰਕਸ਼ੀਲ ਆਗੂ ਚਰਨਜੀਤ ਬਰਾੜ ਵੱਲੋਂ ਚਲਾਏ ਜਾ ਰਹੇ ਰੇਡੀਓ 'ਨਗਾਰਾ' ਉੱਪਰ, ਘੰਟੇ-ਘੰਟੇ ਦੇ ਦੋ ਪ੍ਰਗਰਾਮ ਦਿੱਤੇ ਗਏ। ਵਿਸ਼ੇ ਸਨ: 'ਤਰਕਸ਼ੀਲਤਾ ਤੇ ਅੰਧ-ਵਿਸ਼ਵਾਸ' ਅਤੇ 'ਤਰਕਸ਼ੀਲਤਾ ਬਨਾਮ ਧਰਮ'। ਹਰ ਰੋਜ ਆਉਣ ਵਾਲੇ ਟੀ.ਵੀ. ਪ੍ਰੋਗਰਾਮ 'ਸਰਦਾਰੀਆਂ' ਤੇ 'ਅੰਧਵਿਸ਼ਵਾਸ ਅਤੇ ਮਾਨਸਿਕ ਰੋਗ' ਬਾਰੇ ਗੱਲਬਾਤ ਹੋਈ। ਅਮਰਜੀਤ ਰਾਏ ਦੇ ਏਕਮ ਟੀ.ਵੀ. ਪਰੋਗਰਾਮ ਅਤੇ ਗੁਰਸ਼ਰਨ ਮਾਨ ਦੇ ਟੀ.ਵੀ. ਪ੍ਰੋਗਰਾਮ ਤੇ ਵੀ

'ਤਰਕਸ਼ੀਲਤਾ ਬਨਾਮ ਧਾਰਮਿਕ ਸੰਕਲਪ' ਵਿਸ਼ੇ ਤੇ ਗੱਲਬਾਤ ਹੋਈ। ਰੌਜਰ ਟੀ.ਵੀ. ਨੈੱਟਵਰਕ ਉੱਪਰ ਜੈਸਵਾਨ ਨਾਲ ਮੇਰੇ ਅਤੇ ਬਲਦੇਵ ਰਹਿਪਾ ਵੱਲੋਂ 'ਹਿੰਦੁਸਤਾਨ ਵਿੱਚ ਘੱਟ ਗਿਣਤੀਆਂ ਦੀ ਦਸਾ ਅਤੇ ਦਿਸ਼ਾ' ਵਿਸ਼ੇ ਤੇ ਵਿਚਾਰ ਚਰਚਾ ਹੋਈ। ਜਗਸੀਰ ਢੰਢੀਆਂ ਅਤੇ ਜਗਰਾਜ ਵੱਲੋਂ ਦਿੱਤੇ ਜਾਂਦੇ ਟੀ.ਵੀ. ਪ੍ਰੋਗਰਾਮ ਤੇ ਵੀ ਚਰਚਾ ਹੋਈ। ਇਸ ਤਰ੍ਹਾਂ ਨਵੰਬਰ ਮਹੀਨਾ ਮੀਡੀਏ ਨੂੰ ਸਮਰਪਿਤ ਰਿਹਾ।

**ਰੋਸ ਥੀਏਟਰ ਬਰਾਂਪਟਨ ਵਿਖੇ ਤਰਕਸ਼ੀਲ ਮੇਲਾ**: ਇਹ ਸਲਾਨਾ ਤਰਕਸ਼ੀਲ ਮੇਲਾ 27 ਨਵੰਬਰ 2013 ਨੂੰ ਕੀਤਾ ਗਿਆ। ਨਾਟਕ 'ਪੰਜੋ' ਅਤੇ 'ਮਿੱਟੀ ਰੁਦਨ ਕਰੇ' ਸਫਲਤਾ ਪੂਰਬਕ ਖੇਡੇ ਗਏ। ਜਿਸਦਾ ਪੂਰਾ ਸਿਹਰਾ ਹੰਸਾ ਸਿੰਘ ਦੇ ਯਤਨਾਂ ਨੂੰ ਹੀ ਜਾਂਦਾ ਹੈ। ਸਾਰੇ ਕਲਾਕਾਰ ਲੋਕਲ ਬਰਾਂਪਟਨ ਦੇ ਹੀ ਸਨ। ਭਦੌੜ ਸੰਗੀਤ ਮੰਡਲੀ ਵੱਲੋਂ ਸੰਗੀਤ ਪੇਸ਼ ਕੀਤਾ ਗਿਆ। ਮੈਂ, ਬਤੌਰ ਤਰਕਸ਼ੀਲ ਬੁਲਾਰੇ ਵਜੋਂ ਆਪਣੇ ਵਿਚਾਰ ਰੱਖੇ ਅਤੇ ਦੇਸ਼ ਭਤ ਯਾਦਗਾਰ ਹਾਲ ਜਲੰਧਰ ਦੀ ਕਮੇਟੀ ਦੇ ਪ੍ਰਤੀਨਿਧ ਵਜੋਂ ਸ੍ਰੀ ਮੰਗਤ ਰਾਮ ਪਾਸਲਾ ਵੱਲੋਂ ਤਰਕਸ਼ੀਲਤਾ ਦੀ ਅਹਿਮੀਅਤ ਬਾਰੇ ਵਿਚਾਰ ਸਾਂਝੇ ਕੀਤੇ ਗਏ। ਡਾ. ਬਰਜਿੰਦਰ ਸੇਖੋਂ ਵੱਲੋਂ ਡਾ. ਦਭੋਲਕਾਰ ਦੀ ਕੁਰਬਾਨੀ ਬਾਰੇ ਜਾਣਕਾਰੀ ਦਿੱਤੀ ਗਈ। ਇਹ ਮੇਲਾ ਉਹਨਾਂ ਦੀ ਯਾਦ ਨੂੰ ਸਮਰਪਿਤ ਸੀ। ਹਾਲ ਵਿੱਚ ਦਰਸ਼ਕਾਂ ਦੀ ਭਰਵੀਂ ਹਾਜਰੀ ਸੀ।

**ਤਰਕਸ਼ੀਲ ਸੁਸਾਇਟੀ ਦਾ ਸਾਲਾਨਾ ਇਜਲਾਸ**: ਨਾਰਥਰਨ ਅਮਰੀਕਨ ਤਰਕਸ਼ੀਲ ਸੁਸਾਇਟੀ ਦਾ ਸਾਲਾਨਾ ਚੋਣ ਇਜਲਾਸ ਕੀਤਾ ਗਿਆ। ਮਹਿਮਾਨ ਸਪੀਕਰ ਵਜੋਂ ਮੈਨੂੰ ਵੀ ਸੱਦਾ ਪੱਤਰ ਸੀ। ਮੇਰਾ ਵਿਸ਼ਾ ਸੀ 'ਸੰਸਥਾ-ਸਰੂਪ, ਨਿਯਮ ਅਤੇ ਉਦੇਸ਼।' ਭਾਵ ਸੰਸਥਾ ਦੀ ਮਜਬੂਤੀ ਲਈ ਕਿਹੜੇ ਕਿਹੜੇ ਤੱਥਾਂ ਬਾਰੇ ਸਮਝਣਾ ਜਰੂਰੀ ਹੈ। ਸੁਸਾਇਟੀ ਦੀਆਂ ਪ੍ਰਾਪਤੀਆਂ ਅਤੇ ਸਰਗਰਮੀਆਂ ਦੀ ਬਹੁਤ ਹੀ ਤੱਥ ਭਰਪੂਰ ਰਿਪੋਰਟ ਬਲਜਿੰਦਰ ਬਦੇਸ਼ਾ ਵੱਲੋਂ ਪੇਸ਼ ਕੀਤੀ ਗਈ। ਪ੍ਰਧਾਨਗੀ ਮੰਡਲ ਵਿੱਚ ਮੇਰੇ ਤੋਂ ਇਲਾਵਾ ਡਾ. ਬਲਜਿੰਦਰ ਸੇਖੋਂ, ਬਲਦੇਵ ਰਹਿਪਾ, ਬਲਰਾਜ ਸੋਕਰ ਸ਼ਾਮਿਲ ਸਨ। ਇਜਲਾਸ ਦੀ ਸ਼ੁਰੂਆਤ ਨਛੱਤਰ ਬਦੇਸਾ ਵੱਲੋਂ ਕੀਤੀ ਗਈ। ਰਿਪੋਰਟ ਪੇਸ਼ ਕਰਨ ਬਾਅਦ ਇਸ ਤੇ ਬਹਿਸ ਹੋਈ ਜੋ ਬਹੁਤ ਹੀ ਉਸਾਰੂ ਰਹੀ। ਸੰਵਿਧਾਨਕ ਸੋਧ ਰਾਹੀਂ ਇਜਲਾਸ ਤੋਂ ਇਜਲਾਸ ਦਾ ਵਕਫਾ ਦੋ ਸਾਲ ਦਾ ਕਰ ਦਿੱਤਾ ਗਿਆ ਅਤੇ ਇਜਲਾਸ ਦਾ ਸਮਾਂ ਮੌਸਮ ਨੂੰ ਧਿਆਨ ਵਿੱਚ ਰੱਖਦਿਆਂ ਦਸੰਬਰ ਦੀ ਬਜਾਏ ਅਪ੍ਰੈਲ ਦਾ ਨਿਸ਼ਚਿਤ ਕਰ ਦਿੱਤਾ।

**ਲੀਡਰਸ਼ਿਪ ਵਿੱਚ ਭਾਰੀ ਤਬਦੀਲੀ** : ਬਲਰਾਜ ਸੋਕਰ ਅਤੇ ਬਲਦੇਵ ਰਹਿਪਾ ਵੱਲੋਂ ਆਪਣੀ ਇੱਛਾ ਨਾਲ ਪਿੱਛੇ ਰਹਿਕੇ ਕੰਮ ਕਰਨ ਦੀ ਇੱਛਾ ਤੋਂ ਬਾਅਦ ਡਾ. ਬਲਜਿੰਦਰ ਸੇਖੋਂ ਨੂੰ ਸਰਬ ਸੰਮਤੀ ਨਾਲ ਕਨਵੀਨਰ, ਨਛੱਤਰ ਸਿੰਘ ਬਦੇਸਾ ਨੂੰ ਕੋ-ਕਨਵੀਨਰ, ਨਿਰਮਲ ਸੰਧੂ ਨੂੰ ਖਜਾਨਚੀ ਚੁਣ ਲਿਆ ਗਿਆ। ਸੁਰਜੀਤ ਸਹੋਤਾ, ਜੁਝਾਰ ਢਿੱਲੋਂ, ਅਮਰਿਤ ਢਿੱਲੋਂ, ਕਮਲਜੀਤ ਰਾਏ ਕਾਰਜਕਾਰੀ ਮੈਂਬਰ ਚੁਣ ਲਏ ਗਏ ਜੋ ਹੁਣ ਦੋ ਸਾਲ ਲਈ ਕੰਮ ਕਰਨਗੇ। ਚਾਰ ਮਹੀਨੇ ਇਸਤੋਂ ਇਲਾਵਾ ਮਿਲਣਗੇ ਕਿਉਂਕਿ ਆਉਣ ਵਾਲੇ ਇਜਲਾਸ ਸਮਾਂ ਅਪ੍ਰੈਲ 2016 ਵਿੱਚ ਹੋਵੇਗਾ। ਬਲਦੇਵ ਰਹਿਪਾ ਅਤੇ ਬਲਰਾਜ ਸੋਕਰ ਮਹਿਮਾਨ ਵਜੋਂ ਕਾਰਜਕਾਰੀ ਕਮੇਟੀਆਂ ਦੀ ਮੀਟਿੰਗ ਵਿੱਚ ਸ਼ਿਰਕਤ ਕਰ ਸਕਣਗੇ।

# ਮੇਰੀ ਗਾਥਾ



ਨਵਨੀਤ ਸ਼ਫ਼ੀਪੁਰ

ਇਹ ਮੇਰੇ ਪਰਿਵਾਰ ਦੀ ਸੱਚੀ ਗਾਥਾ ਹੈ ਜਿਸ ਦਾ ਮਾਨਸਿਕ ਸੰਤਾਪ ਅਸੀਂ ਡੇਢ ਸਾਲ ਹੰਢਾਇਆ। ਇਸ ਸਮੇਂ ਦੌਰਾਨ ਅਸੀਂ ਚੇਲੇ-ਮਾਈਆਂ ਦੇ ਹੱਥੋਂ ਤਾਂ ਖੁਆਰ ਹੋਏ ਹੀ ਨਾਲ ਹੀ ਸਪੈਸ਼ਲਿਸਟ ਡਾਕਟਰਾਂ ਨੇ ਵੀ ਸਾਡੇ ਨਾਲ ਘੱਟ ਨਹੀਂ ਗੁਜ਼ਾਰੀ, ਜਿੰਨ੍ਹਾਂ ਸਿਰਫ ਆਪਣੀ ਦੁਕਾਨਦਾਰੀ ਲਈ ਗਲਤ ਦਵਾਈਆਂ ਦੇ ਕੇ ਸਾਡੀ ਆਰਥਿਕ ਲੁੱਟ ਕੀਤੀ ਤੇ ਸਹੀ ਰਾਹ ਨਾ ਪਾਇਆ। ਵਿਆਹ ਤੋਂ ਕਰੀਬ ਤਿੰਨ ਸਾਲ ਮਗਰੋਂ ਮੈਨੂੰ ਅਚਾਨਕ ਡਿੱਗਣ ਤੇ ਬੇਹੋਸ਼ੀ ਦੇ ਦੌਰੇ ਪੈਣ ਲੱਗੇ। ਜਦ ਡਾਕਟਰੀ ਇਲਾਜ ਲਈ ਹਸਪਤਾਲ ਗਏ ਤਾਂ ਡਾਕਟਰ ਦਾ ਕਹਿਣਾ ਸੀ ਕਿ ਕਈ ਵਾਰ ਮਨ ਤੇ ਬੋਝ ਹੋਣ ਨਾਲ ਅਜਿਹਾ ਵਾਪਰ ਜਾਂਦਾ ਹੈ। ਬੇਹੋਸ਼ੀ ਦੇ ਦੌਰੇ ਲਗਾਤਾਰ ਪੈਣ ਨਾਲ ਪਰਿਵਾਰ ਦੀ ਵੀ ਫਿਕਰਮੰਦੀ ਵਧ ਗਈ। ਡਾਕਟਰ ਨੇ ਦੱਸਿਆ ਕਿ ਇਹ ਦੌਰਾ ਮਿਰਗੀ ਦਾ ਵੀ ਹੋ ਸਕਦਾ ਹੈ। ਇਸ ਲਈ ਤੁਸੀਂ ਕਿਸੇ ਚੰਗੇ ਜਿਹੇ ਨਿਊਰੋ ਸਰਜਨ ਨਾਲ ਸੰਪਰਕ ਕਰੋ। ਪਰਿਵਾਰ ਨੇ ਨੇੜਲੇ ਸ਼ਹਿਰ 'ਚ ਸਬੰਧਤ ਡਾਕਟਰ ਦੀ ਸਲਾਹ ਲਈ ਤਾਂ ਸਾਰੇ ਟੈਸਟ ਲੈਣ ਉਪਰੰਤ ਉਸ ਨੇ ਇਹ ਸਿੱਟਾ ਕੱਢਿਆ ਕਿ ਪੰਜ ਕੁ ਪ੍ਰਤੀਸ਼ਤ ਘਬਰਾਹਟ ਦੇ ਲੱਛਣ ਹਨ। ਇਸ ਦੇ ਇਲਾਜ ਲਈ ਉਸ ਨੇ ਕੁਝ ਦਵਾਈਆਂ ਲਿਖੀਆਂ ਤੇ ਦੋ ਹਫਤਿਆਂ ਬਾਅਦ ਮੁੜ ਆਉਣ ਲਈ ਆਖਿਆ।

ਦਵਾਈ ਲੈ ਕੇ ਘਰ ਪਰਤੇ ਤਾਂ ਮੈਨੂੰ ਦੂਸਰੇ ਦਿਨ ਹੀ ਬੈਡ ਤੇ ਪਈ ਨੂੰ ਬੇਹੋਸ਼ੀ ਦਾ ਦੌਰਾ ਪੈ ਗਿਆ। ਹਿਲਾਉਣ ਤੇ ਪੰਜ ਮਿੰਟ ਤੱਕ ਹੋਸ਼ ਨਾ ਆਈ। ਫਿਰ ਇੱਕ ਦਮ ਉਠ ਕੇ ਡੂੰਘੇ ਸਾਹ ਲਏ ਤੇ ਜ਼ੋਰ ਦੀ ਸਿਰ ਹਿਲਾਇਆ। ਅਜਿਹਾ ਰੋਜ਼ ਹੀ ਹੋਣ ਲੱਗਾ। ਜਦ ਉਸੇ ਡਾਕਟਰ ਕੋਲ ਗਏ ਤਾਂ ਉਸ ਨੇ ਦਵਾਈ ਬਦਲ ਦਿੱਤੀ ਤੇ ਹੌਸਲਾ ਰੱਖਣ ਲਈ ਆਖਿਆ। ਦਵਾਈ ਨਾਲ ਮੇਰਾ ਸਰੀਰ ਕਮਜ਼ੋਰ ਹੋਣ ਲੱਗ ਪਿਆ। ਇਲਾਜ ਲਈ ਮਹਿੰਗੇ ਟੈਸਟਾਂ ਤੇ ਦਵਾਈਆਂ ਉਪਰ ਹੋ ਰਿਹਾ ਖਰਚਾ ਆਮਦਨ ਨਾਲੋਂ ਵਧਣ ਲੱਗਾ। ਮੇਰੀ ਹਾਲਤ ਵਿਚ ਸੁਧਾਰ ਹੋਣ ਦੀ ਬਜਾਏ ਬੇਹੋਸ਼ੀ ਦੇ ਦੌਰਿਆਂ ਦਾ ਸਮਾਂ ਵਧਣ ਲੱਗਾ। ਪੰਜ ਮਿੰਟ ਤੋਂ ਸ਼ੁਰੂ ਹੋਇਆ ਬੇਹੋਸ਼ੀ ਦਾ ਦੌਰਾ ਇੱਕ ਘੰਟੇ ਤੱਕ ਪਹੁੰਚ ਗਿਆ। ਇਸ ਪ੍ਰੇਸ਼ਾਨੀ ਦੇ ਚਲਦਿਆਂ ਉਨ੍ਹਾਂ ਮੇਰੇ ਪੇਕਿਆਂ ਨਾਲ ਇਹ ਫਿਕਰਮੰਦੀ ਸਾਂਝੀ ਕੀਤੀ। ਪਿਤਾ ਜੀ ਨੇ ਹੌਸਲਾ ਦਿੰਦਿਆਂ ਉਨ੍ਹਾਂ ਨੂੰ ਦੱਸਿਆ ਕਿ ਸਾਡੀ ਰਿਸ਼ਤੇਦਾਰੀ 'ਚ ਇੱਕ ਲੜਕੇ ਨੂੰ ਬੇਹੋਸ਼ੀ ਦੇ ਦੌਰੇ ਪੈਂਦੇ ਸਨ ਪਰ ਉਹ ਇੱਕ ਨਿਊਰੋ ਦੇ ਡਾਕਟਰ ਦੇ ਇਲਾਜ ਉਪਰੰਤ ਜਲਦੀ ਠੀਕ ਹੋ ਗਿਆ ਸੀ। ਆਪਾਂ ਉਸੇ ਡਾਕਟਰ ਨੂੰ ਦਿਖਾ ਲੈਂਦੇ ਹਾਂ। ਫਿਰ ਕੀ ਸੀ ਪਿਤਾ ਜੀ ਦੇ ਕਹੇ ਤੇ ਪਰਿਵਾਰ ਮੈਂਬਰ ਮੈਨੂੰ ਉਸ ਡਾਕਟਰ ਕੋਲ ਲੈ ਗਏ। ਡਾਕਟਰ ਨੇ ਪੁਰਾਣੇ ਇਲਾਜ ਦੀਆਂ ਦਵਾਈਆਂ ਵੇਖੀਆਂ, ਕੁਝ ਟੈਸਟ ਲਏ ਤੇ ਆਪਣਾ ਇਲਾਜ ਸ਼ੁਰੂ ਕਰ ਦਿੱਤਾ। ਡਾਕਟਰ ਨੇ ਮੈਨੂੰ ਮਿਰਗੀ ਦਾ ਦੌਰਾ ਸਮਝ ਕੇ ਨਾਰਮਲ ਡੋਜ਼ ਦੀਆਂ ਦਵਾਈਆਂ ਲਿਖ ਦਿੱਤੀਆਂ ਤੇ ਹਫਤੇ ਪਿਛੋਂ ਚੈਕਅੱਪ ਕਰਵਾਉਣ ਲਈ ਆਖਿਆ। ਹਾਲਤ ਵਿਚ ਸੁਧਾਰ ਅਜੇ ਵੀ ਨਾ ਆਇਆ ਸਗੋਂ ਪ੍ਰੇਸ਼ਾਨੀ ਦਾ ਸਬੱਬ ਹੋਰ ਵੀ ਹੋ ਗਿਆ ਜਦ ਉਹ ਘੰਟਾ ਭਰ ਬੇਹੋਸ਼ ਰਹਿਣ ਮਗਰੋਂ ਮੈਂ ਉਠਣ ਸਮੇਂ ਹੱਥਾਂ ਵਿਚੋਂ ਛੁਡਾ ਕੇ ਭੱਜਣ ਦੀ ਕੋਸ਼ਿਸ਼ ਕਰਨ ਲੱਗੀ। ਪਹਿਲਾਂ ਮੈਂ ਗਹਿਰੇ ਸਾਹ ਲੈਂਦੀ ਫਿਰ ਅੱਖਾਂ ਨੂੰ ਫੈਲਾ ਕੇ ਸਰੀਰ ਨੂੰ ਇੱਧਰ ਉਧਰ ਹਲਾਉਂਦੀ ਤੇ ਸਿਰ ਵੀ ਮਾਰਦੀ। ਅਜਿਹਾ ਵੇਖ ਕੇ ਆਂਢ ਗੁਆਂਢ ਤੇ ਨੇੜਲੇ ਰਿਸ਼ਤੇਦਾਰਾਂ ਨੇ ਇੱਕ ਪੁੱਛਾਂ ਦੇਣ ਵਾਲੀ ਮਾਈ ਦੇ ਵੱਸ ਪਾ ਦਿੱਤਾ। ਮਰਦੇ ਕੀ ਨਾ ਕਰਦੇ।

ਇਲਾਜ ਦੇ ਨਾਲ ਨਾਲ ਪਰਿਵਾਰ ਨੇ ਇਹ ਓਹੜ ਪੋਹੜ ਵੀ ਸ਼ੁਰੂ ਕਰ ਦਿੱਤੀ। ਮਾਈ ਨੇ ਪਹਿਲਾਂ ਤਾਂ ਦੋ ਤਿੰਨ ਟੂਣੇ ਕਰਵਾਏ ਤੇ ਫਿਰ ਬਖੂਹੇ ਤੇ ਬਾਬਿਆਂ ਦੀਆਂ ਸਮਾਧਾਂ ਤੇ ਮੱਥਾ ਟੇਕਣ ਲਈ ਭੇਜਿਆ। ਇਸੇ ਦੌਰਾਨ ਕਿਤੋਂ ਹੋਰ ਦੱਸ ਪੈਣ ਤੇ ਇੱਕ ਹੋਰ ਮਿਰਗੀ ਰੋਗ ਦੇ ਮਾਹਿਰ ਨਿਊਰੋਲੋਜਿਸਟ ਕੋਲ ਚਲੇ ਗਏ। ਉਹ ਮਹਾਂਨਗਰ ਦਾ ਨਾਮੀ ਡਾਕਟਰ ਸੀ। ਉਸ ਦੇ ਸਾਹਮਣੇ ਹੀ ਮੈਂ ਕਈ ਵਾਰ ਬੈੱਡ ਤੇ ਬੇਹੋਸ਼ ਹੋ ਗਈ। ਉਸ ਨੇ ਕਿਹਾ ਕਿ ਇਲਾਜ ਤਾਂ ਹੋ ਜਾਵੇਗਾ ਪਰ ਇੱਕ ਵਾਰ ਹਫਤਾ ਭਰ ਇਸ ਨੂੰ ਮੇਰੇ ਹਸਪਤਾਲ 'ਚ ਦਾਖਲ ਰੱਖਣਾ ਪਊ। ਇਸ ਇਲਾਜ ਦੌਰਾਨ ਉਨ੍ਹਾਂ ਹਰ ਤਰ੍ਹਾਂ ਦੇ ਟੈਸਟ ਲਏ ਤੇ ਨੌਂ ਦਿਨ ਦਾਖਲ ਰੱਖਣ ਤੋਂ ਬਾਅਦ ਪੱਚੀ ਹਜ਼ਾਰ ਰੁਪਏ ਫੀਸ ਲੈ ਕੇ ਸਾਡੇ ਕਹਿਣ ਤੇ ਮਸਾਂ ਛੁੱਟੀ ਦਿੱਤੀ। ਦੌਰਿਆਂ ਦਾ ਸਮਾਂ ਫਿਰ ਵੀ ਨਾ ਘਟਿਆ ਪਰ ਪਰਿਵਾਰ ਨੇ ਦਵਾਈ ਦੇਣੀ ਜਾਰੀ ਰੱਖੀ। ਕਿਸੇ ਹੋਰ ਰਿਸ਼ਤੇਦਾਰ ਦੇ ਦੱਸਣ ਤੇ ਇੱਕ ਹੋਰ ਪੁੱਛਾਂ ਦੇਣ ਵਾਲੀ ਮਾਤਾ ਕੋਲ ਗਏ ਤਾਂ ਉਸ ਨੇ ਮੈਨੂੰ ਨੂੰ ਗੱਦੀ ਤੇ ਬਿਠਾਇਆ ਤਾਂ ਮੈਨੂੰ ਆਪਣੇ 'ਚ ਖੇਡ ਆਉਣ ਦਾ ਭਰਮ ਜਾਪਿਆ। ਮਾਤਾ ਦਾ ਕਹਿਣਾ ਸੀ ਕਿ ਮੇਰੇ 'ਚ

ਪੰਜਾਬ ਦੇ ਕਾਲੇ ਦੌਰ ਦੌਰਾਨ ਦਹਿਸ਼ਤਗਰਦਾਂ ਹੱਥੋਂ ਸ਼ਹੀਦ ਹੋਏ ਮੇਰੇ ਸਹੁਰਾ ਸਾਹਿਬ ਆਉਂਦੇ ਹਨ। ਮੈਨੂੰ ਵੀ ਇਸ ਤਰ੍ਹਾਂ ਜਾਪਿਆ ਤੇ ਮੈਂ ਉਨ੍ਹਾਂ ਦੀ ਆਵਾਜ਼ 'ਚ ਬੋਲਣ ਦੀ ਕੋਸ਼ਿਸ਼ ਕਰਨ ਲੱਗੀ। ਪੁੱਛਾਂ ਦੇਣ ਵਾਲੀ ਨੇ ਇਸ ਤਕਲੀਫ਼ ਤੋਂ ਛੁਟਕਾਰਾ ਪਾਉਣ ਲਈ ਪੱਚੀ ਸੌ ਰੁਪਏ ਤਾਂ ਉਸੇ ਵਕਤ ਲਏ ਤੇ ਮਗਰੋਂ ਸਰੋਂ ਦਾ ਤੇਲ ਤੇ ਹੋਰ ਸਮੱਗਰੀ ਮੰਗਵਾ ਕੇ ਮਾਤਾ ਦੀ ਚੌਂਕੀ ਲਗਾਉਣ ਲਈ ਦੋ ਹਜ਼ਾਰ ਰੁਪਏ ਖਰਚਾ ਹੋਰ ਕਰਵਾ ਦਿੱਤਾ। ਡਾਕਟਰ ਦੀ ਫੀਸ, ਦਵਾਈਆਂ ਤੇ ਪੁੱਛਾਂ ਤੇ ਓਹੜ ਪੋਹੜ ਤੇ ਹੋਣ ਵਾਲਾ ਖਰਚਾ ਵਸੋਂ ਬਾਹਰ ਹੋ ਗਿਆ। ਉਦੋਂ ਤੱਕ ਮੇਰੇ ਡਾਕਟਰੀ ਤੇ ਚੇਲਿਆਂ ਦੇ ਇਲਾਜ ਤੇ 60 ਹਜ਼ਾਰ ਰੁਪਏ ਖ਼ਰਚ ਹੋ ਚੁੱਕੇ ਸਨ ਪਰ ਮੇਰੀ ਹਾਲਤ ਵਿਚ ਇੱਕ ਫੀਸਦੀ ਸੁਧਾਰ ਵੀ ਨਹੀਂ ਸੀ ਹੋਇਆ। ਪਰਿਵਾਰ ਗੁੰਝਲਦਾਰ ਸਮੱਸਿਆ 'ਚ ਘਿਰ ਗਿਆ ਜਾਪਦਾ ਸੀ।

ਪਰਿਵਾਰ ਲਈ ਆਸ ਦੀ ਕਿਰਨ ਉਸ ਦਿਨ ਜਾਗੀ ਜਦ ਮੇਰੇ ਪਤੀ ਨੇ ਸੰਗਰੂਰ ਬੱਸ ਸਟੈਂਡ ਤੋਂ ਖਰੀਦੇ ਤਰਕਸ਼ੀਲ ਮੈਗਜ਼ੀਨ 'ਚ ਮਾਨਸਿਕ ਸਿਹਤ ਚੇਤਨਾ ਵਿਭਾਗ ਦੇ ਮੁਖੀ ਚੰਨਣ ਵਾਂਦਰ ਦਾ ਸੰਪਰਕ ਨੰਬਰ ਪੜ੍ਹ ਕੇ ਉਨ੍ਹਾਂ ਨੂੰ ਆਪਣੀ ਸਮੱਸਿਆ ਬਾਰੇ ਦੱਸਿਆ। ਉਨ੍ਹਾਂ ਕਿਹਾ ਕਿ ਘਬਰਾਉਣ ਦੀ ਲੋੜ ਨਹੀਂ ਤੁਸੀਂ ਇੱਕ ਵਾਰ ਬਰਨਾਲੇ ਦੇ ਮਾਨਸਿਕ ਰੋਗ ਮਾਹਿਰ ਨਾਲ ਜ਼ਰੂਰ ਸੰਪਰਕ ਕਰ ਲਓ। ਇਸ ਹਸਪਤਾਲ 'ਚ ਵੀ ਪਹਿਲਾਂ ਵਾਂਗ ਹੀ ਨਿਰਾਸ਼ਾ ਹੀ ਪੱਲੇ ਪਈ। ਇਹ ਗੱਲ ਜਦ ਮੁੜ ਅਸੀਂ ਚੰਨਣ ਵਾਂਦਰ ਜੀ ਨਾਲ ਕੀਤੀ ਤਾਂ ਉਨ੍ਹਾਂ ਅਗਲੇ ਐਤਵਾਰ ਬਰਗਾੜੀ ਪਿੰਡ ਵਿਖੇ ਚਲਦੇ ਮਸ਼ਵਰਾ ਕੇਂਦਰ 'ਚ ਆਉਣ ਲਈ ਆਖਿਆ। ਮੇਰਾ ਪਰਿਵਾਰ ਉਨ੍ਹਾਂ ਦੇ ਲਗਾਤਾਰ ਸੰਪਰਕ 'ਚ ਰਿਹਾ। ਬਰਗਾੜੀ ਕੇਂਦਰ ਤੇ ਜਾ ਕੇ ਚੰਨਣ ਵਾਂਦਰ ਜੀ ਨੇ ਸਾਡੇ ਨਾਲ ਹਮਦਰਦੀ ਭਰਿਆ ਵਤੀਰਾ ਅਪਣਾਇਆ। ਲਗਾਤਾਰ ਦੋ ਘੰਟੇ ਮੇਰੀ ਕੌਂਸਲਿੰਗ ਕੀਤੀ। ਉਨ੍ਹਾਂ ਮੇਰੀ ਗੱਲਬਾਤ ਤੇ ਪ੍ਰੇਸ਼ਾਨੀ ਗਹੁ ਨਾਲ ਸੁਣੀ ਤੇ ਸੁਝਾਅ ਦਿੱਤੇ। ਕੌਂਸਲਿੰਗ ਤੋਂ ਬਾਅਦ ਜਦ ਉਹ ਪਰਿਵਾਰ ਮੈਂਬਰਾਂ ਨੂੰ ਮਿਲੀ ਤਾਂ ਮੇਰੇ ਚਿਹਰੇ ਤੋਂ ਖੁਸ਼ੀ ਸਾਫ ਝਲਕ ਰਹੀ ਸੀ। ਮੈਂ ਆਪਣੇ ਆਪ ਨੂੰ ਹਲਕਾ ਫੁਲਕਾ ਮਹਿਸੂਸ ਕਰ ਰਹੀ ਸਾਂ। ਇਹ ਦੇਖ ਕੇ ਮੇਰੇ ਪਰਿਵਾਰ ਨੇ ਸੁਖ ਦਾ ਸਾਹ ਲਿਆ। ਚੰਨਣ ਵਾਂਦਰ ਜੀ ਨੇ ਮੇਰੀ ਹਾਜ਼ਰੀ 'ਚ ਪਰਿਵਾਰ ਨੂੰ ਦੱਸਿਆ ਕਿ ਇਸ ਨੂੰ ਕਿਸੇ ਕਿਸਮ ਦਾ ਕੋਈ ਰੋਗ ਨਹੀਂ ਹੈ। ਸਗੋਂ ਕੁਝ ਮਾਨਸਿਕ ਸੰਕਟ ਤੇ ਭਰਮ ਭੁਲੇਖੇ ਸਨ ਜਿਹੜੇ ਮੈਂ ਦੂਰ ਕਰ ਦਿੱਤੇ ਹਨ। ਉਨ੍ਹਾਂ ਦੇ ਕਹਿਣ ਤੇ ਪਰਿਵਾਰ ਨੇ ਮੇਰੀਆਂ ਸਾਰੀਆਂ ਦਵਾਈਆਂ ਬੰਦ ਕਰ ਦਿੱਤੀਆਂ।

ਤਰਕਸ਼ੀਲਾਂ ਦੇ ਮਸ਼ਵਰਾ ਕੇਂਦਰ ਤੋਂ ਮੈਨੂੰ ਨਵੀਂ ਜ਼ਿੰਦਗੀ ਮਿਲੀ ਸੀ। ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਇਹ ਖੁਸ਼ ਖਬਰ ਉਸ ਨੇ ਆਉਣ ਸਾਰ ਮੇਰੇ ਮਾਤਾ ਪਿਤਾ ਨੂੰ ਦੱਸੀ। ਉਸੇ ਦਿਨ ਤੋਂ ਹੀ ਮੈਂ ਠੀਕ ਢੰਗ ਨਾਲ ਖਾਣ ਪੀਣ ਤੇ ਸੌਣ ਲੱਗੀ। ਦਵਾਈਆਂ ਮੁਕੰਮਲ ਬੰਦ ਕਰਨ ਨਾਲ ਦੋ ਕੁ ਦਿਨਾਂ ਬਾਅਦ ਮੈਂ ਮੁੜ ਅਚਾਨਕ ਫਰਸ਼ ਤੇ ਡਿੱਗ ਪਈ ਤੇ ਦੰਦਲ ਪੈ ਗਈ। ਪਰਿਵਾਰ ਮੈਂਬਰ ਮੁੜ ਘਬਰਾ ਗਏ। ਬਰਗਾੜੀ ਕੇਂਦਰ ਤੇ ਸੰਪਰਕ ਕਰਨ ਤੇ ਉਨ੍ਹਾਂ ਅਗਲੇ ਐਤਵਾਰ ਮੁੜ ਬਰਗਾੜੀ ਬੁਲਾਇਆ। ਮੇਰੀ ਸੁਖਾਵੇਂ ਮਾਹੌਲ 'ਚ ਮੁੜ ਕੌਂਸਲਿੰਗ ਕੀਤੀ ਗਈ। ਮੈਂ ਉਨ੍ਹਾਂ ਨੂੰ ਲਗਾਤਾਰ ਬਿਮਾਰ ਰਹਿਣ ਕਰਕੇ, ਦਿਲ 'ਚ ਹੁੰਦੇ ਦਰਦ ਅਤੇ ਤੰਦਰੁਸਤ ਨਾ ਹੋਣ ਤੇ ਮੌਤ ਦੇ ਭੈਅ ਵਰਗੇ ਹਰ ਵਕਤ ਮਨ 'ਚ ਪਨਪਦੇ ਸਵਾਲਾਂ ਬਾਰੇ ਦੱਸਿਆ। ਚੰਨਣ ਵਾਂਦਰ ਜੀ ਨੇ ਸੰਮੋਹਨ ਨੀਂਦ ਰਾਹੀਂ ਮੇਰੇ ਮਨ 'ਚ ਪਏ ਅਜਿਹੇ ਨਿਰਮੂਲ ਡਰਾਂ ਦਾ ਭੈਅ ਖਤਮ ਕੀਤਾ। ਹੁਣ ਉਹ ਮੁੜ ਸਧਾਰਨ ਅਵਸਥਾ 'ਚ ਆ ਗਈ। ਪਰਿਵਾਰ 'ਚ ਮੁੜ ਖੁਸ਼ੀਆਂ ਪਰਤ ਆਈਆਂ। ਦਿਨ ਬੀਤਣ ਤੇ ਜ਼ਿੰਦਗੀ ਦੀ ਤੋਰ ਬਦਲ ਗਈ। ਡਾਕਟਰਾਂ ਦੇ ਦਵਾਈਆਂ ਦੇ ਖਰਚੇ ਤੇ ਪੁੱਛਾਂ ਦੇਣ ਵਾਲਿਆਂ ਦੀ ਲੁੱਟ ਤੋਂ ਖਹਿੜਾ ਛੁੱਟਣ ਨਾਲ ਘਰ ਦੀ ਆਰਥਿਕਤਾ ਵੀ ਲੀਹ ਤੇ ਆ ਗਈ। ਹੁਣ ਮੈਂ ਆਪਣੇ ਦੋ ਸਾਲ ਦੇ ਬੇਟੇ ਨਾਲ ਆਪਣੇ ਪਰਿਵਾਰ 'ਚ ਸੁਖਾਵੀਂ ਜ਼ਿੰਦਗੀ ਬਤੀਤ ਕਰ ਰਹੀ ਹੈ। ਪਰਿਵਾਰ ਹਰ ਤਰ੍ਹਾਂ ਦੀ ਮਾਨਸਿਕ ਪ੍ਰੇਸ਼ਾਨੀ ਤੋਂ ਮੁਕਤ ਹੈ। ਅਜਿਹਾ ਬਰਗਾੜੀ ਦੇ ਮਸ਼ਵਰਾ ਕੇਂਦਰ ਤੋਂ ਮਿਲੀ ਅਗਵਾਈ ਕਰਕੇ ਹੀ ਸੰਭਵ ਹੋ ਸਕਿਆ ਹੈ। ਸੋਚਦੀ ਹਾਂ ਕਿ ਸ਼ਾਇਦ ਮੇਰੀ ਇਹ ਗਾਥਾ ਪੜ੍ਹ ਕੇ ਅਗਿਆਨਤਾ ਤੇ ਅੰਧ ਵਿਸ਼ਵਾਸ਼ਾਂ ਦੇ ਚੁੰਗਲ 'ਚ ਫਸਿਆ ਕੋਈ ਵਿਅਕਤੀ, ਪਰਿਵਾਰ ਠੀਕ ਰਸਤੇ ਆ ਜਾਵੇ ਤਾਂ ਮੇਰਾ ਇਹ ਲਿਖਣਾ ਸਾਰਥਕ ਹੋਵੇਗਾ।

98782-50152

## ਇਕਾਈ ਸਹਾਇਤਾ

**ਇਕਾਈ ਰੋਪੜ :**

| | |
|---|---|
| ਹਰਨੇਕ ਚੱਕ ਕਰਮਾ | - 500-00 |
| ਅਵਤਾਰ ਅਰਨੌਲੀ | - 1000-00 |
| ਪਵਨ ਕੁਮਾਰ ਰੱਤੋ | - 5000-00 |

**ਇਕਾਈ ਮੋਹਾਲੀ :**

| | |
|---|---|
| ਜਸਪ੍ਰੀਤ ਫਰੀਦਕੋਟ (ਰਾਹੀਂ ਜਸਵੰਤ ਮੁਹਾਲੀ) | -3000-00 |

*ਆਓ ਜਾਦੂ ਸਿੱਖੀਏ*

## ਕਾਗਜ 'ਤੇ ਨੀਲੇ ਅੱਖਰ ਪੈਦਾ ਕਰਨਾ

**ਲੋੜੀਂਦੀ ਸਮੱਗਰੀ :** ਸਾਫ ਕਾਗਜ ਦਾ ਇੱਕ ਟੁਕੜਾ (ਪੀਲੇ ਜਾਂ ਗੁਲਾਬੀ ਰੰਗ ਦੇ ਨੂੰ ਤਰਜੀਹ ਦੇਵੋ, ਪਰ ਹਰਾ ਨਹੀਂ ਲੈਣਾ), ਫੈਰਿਕ ਕਲੋਰਾਇਡ ਦਾ ਘੋਲ, ਪੋਟਾਸ਼ੀਅਮ ਫੇਰੋਸਾਈਨਾਈਡ, ਬੁਰਸ਼ ਜਾਂ ਛੜੀ, ਜਲਾਉਣ ਲਈ ਵਰਤੀਆਂ ਜਾਣ ਵਾਲੀਆਂ ਤੀਲਾਂ ਦੀ ਡੱਬੀ

**ਪੇਸ਼ਕਾਰੀ :** 1. ਕਾਗਜ਼ ਦਾ ਟੁਕੜਾ ਲਓ। 2. ਬੁਰਸ਼ ਨੂੰ ਪੋਟਾਸ਼ੀਅਮ ਫੇਰੋਸਾਈਨਾਈਡ ਵਿੱਚ ਡੁਬੋਵੋ ਅਤੇ ਕਾਗਜ ਤੇ ਕੁੱਝ ਸ਼ਬਦ ਲਿਖੋ, ਇਸ ਨੂੰ ਸੁੱਕਣ ਦਿਓ। 3. ਫਿਰ ਆਪਣੀ ਉਂਗਲ ਫੈਰਿਕ ਕਲੋਰਾਈਡ ਦੇ ਘੋਲ ਵਿੱਚ ਡੁਬੋਵੋ, ਬਹੁਤ ਨਰਮੀ ਨਾਲ ਕਾਗਜ ਨੂੰ ਛੂਹੋ ਅਤੇ ਸ਼ਬਦਾਂ ਉੱਪਰ ਉਂਗਲੀ ਫੇਰੋ। 4. ਤੁਸੀਂ ਵੇਖੋਗੇ ਕਿ ਕਾਗਜ ਉੱਪਰ ਸ਼ਬਦ ਪ੍ਰਗਟ ਹੋਣ ਲੱਗਣਗੇ, ਇਹ ਦਰਸ਼ਕਾਂ ਨੂੰ ਵਿਖਾਓ।

**ਵਿਆਖਿਆ:** ਟ੍ਰਿਕ, ਫੈਰਿਕ ਕਲੋਰਾਈਡ ਅਤੇ ਪੋਟਾਸ਼ੀਅਮ ਫੇਰੋਸਾਈਨਾਈਡ ਦੀ ਸਾਧਾਰਣ ਰਸਾਇਣਕ ਪ੍ਰਤੀਕਿਰਿਆ ਹੈ।

**ਸਾਵਧਾਨੀਆਂ:** 1. ਰਸਾਇਣ, ਪਹੁੰਚ ਤੋਂ ਦੂਰ ਰੱਖੇ ਜਾਣ। 2. ਇਹ ਰਸਾਇਣ ਜਹਿਰੀਲੇ ਹਨ, ਖਤਰਨਾਕ ਹਨ। ਘੋਲ ਦੀ ਵਰਤੋਂ ਬਾਅਦ ਹੱਥਾਂ ਨੂੰ ਬਹੁਤ ਧਿਆਨਪੂਰਵਕ ਧੋਇਆ ਜਾਣਾ ਜਰੂਰੀ ਹੈ। 3. ਟ੍ਰਿਕ ਕਿਸੇ ਰਸਾਇਣ-ਮਾਹਿਰ ਦੀ ਨਿਗਰਾਨੀ ਅਧੀਨ ਜਾਂ ਉਸ ਵੱਲੋਂ ਹੀ ਕੀਤਾ ਜਾਣਾ ਜਰੂਰੀ ਹੈ।

## ਕਿਹੜੇ ਦਿਨ ... ਕੀ?

2 ਮਾਰਚ : ਰੇਡੀਓ ਐਕਟੀਵਿਟੀ ਦੀ ਖੋਜ (1896) ਅਤੇ ਪਾਇਨੀਅਰ-10 ਦੀ ਉਡਾਣ (ਪਹਿਲਾ ਪੁਲਾੜੀ ਵਾਹਨ)
3 ਮਾਰਚ: ਟੈਲੀਫੋਨ ਦੇ ਖੋਜੀ ਗਰਾਹਮ ਬੈੱਲ ਦਾ ਜਨਮ (1847)
13 ਮਾਰਚ: ਊਧਮ ਸਿੰਘ ਨੇ ਸਰ ਮਾਈਕਲ ਓਡਵਾਇਰ ਨੂੰ ਗੋਲੀ ਮਾਰੀ (1940)
15 ਮਾਰਚ : ਵਿਸ਼ਵ ਖਪਤਕਾਰ ਹੱਕ ਦਿਵਸ
18 ਮਾਰਚ : ਬਰਤਾਨਵੀ ਹਕੂਮਤ ਨੇ ਬਦਨਾਮ ਰੋਲਟ ਐਕਟ ਪਾਸ ਕੀਤਾ (1919)
21 ਮਾਰਚ: ਨਸਲਵਾਦ ਵਿਰੋਧੀ ਦਿਵਸ
22 ਮਾਰਚ: ਵਿਸ਼ਵ ਪਾਣੀ ਦਿਵਸ
25 ਮਾਰਚ : ਸੂਰਜ ਗ੍ਰਹਿਣ ਦੀ ਪਹਿਲੀ ਫੋਟੋ ਖਿੱਚੀ ਗਈ (1857)
26 ਮਾਰਚ : ਡਾ. ਜੋਨਜ਼ ਸਾਕ ਨੇ ਪੋਲੀਓ ਬੂੰਦਾਂ ਦੀ ਖ਼ੋਜ ਕੀਤੀ (1953)
27 ਮਾਰਚ: ਵਿਸ਼ਵ ਰੰਗਮੰਚ ਦਿਵਸ
28 ਮਾਰਚ : ਜਨਮ ਦਿਨ ਰੂਸੀ ਲੇਖਕ ਮੈਕਸਿਮ ਗੋਰਕੀ (1868)
29 ਮਾਰਚ: ਮੰਗਲ ਪਾਂਡੇ ਵੱਲੋਂ ਅੰਗਰੇਜ਼ ਅਫਸਰ ਨੂੰ ਗੋਲੀ ਮਾਰਣ ਨਾਲ 1857 ਦੇ ਗ਼ਦਰ ਦੀ ਸ਼ੁਰੂਆਤ
7 ਅਪ੍ਰੈਲ : ਵਿਸ਼ਵ ਸਿਹਤ ਦਿਵਸ
8 ਅਪ੍ਰੈਲ : ਮੰਗਲ ਪਾਂਡੇ ਨੂੰ ਫਾਂਸੀ (1857) ਅਤੇ ਭਗਤ ਸਿੰਘ ਅਤੇ ਬੀ.ਕੇ. ਦੱਤ ਵੱਲੋਂ ਪਬਲਿਕ ਸੇਫਟੀ ਬਿਲ ਅਤੇ ਇੰਡਸਟਰੀਅਲ ਡਿਸਪਊਟ ਬਿਲ ਦੇ ਵਿਰੋਧ ਵਿੱਚ ਅਸੈਂਬਲੀ ਵਿੱਚ ਬੰਬ ਸੁੱਟਿਆ ਗਿਆ (1930)
13 ਅਪ੍ਰੈਲ : ਜਲ੍ਹਿਆਂਵਾਲਾ ਬਾਗ ਗੋਲੀ ਕਾਂਡ (1919)
19 ਅਪ੍ਰੈਲ : ਭਾਰਤ ਦਾ ਪਹਿਲਾ ਪੁਲਾੜੀ ਉਪਗ੍ਰਹਿ ਆਰੀਆ ਭੱਟ ਪੁਲਾੜ ਵਿੱਚ ਛੱਡਿਆ ਗਿਆ (1975)
20 ਅਪ੍ਰੈਲ : ਜਨਮ ਇਨਕਲਾਬੀ ਕਵੀ ਸੰਤ ਰਾਮ ਉਦਾਸੀ
22 ਅਪ੍ਰੈਲ : ਵਿਸ਼ਵ ਧਰਤ ਦਿਵਸ ਅਤੇ ਰੂਸੀ ਇਨਕਲਾਬ ਦੇ ਆਗੂ ਵੀਆਈ ਲੈਨਿਨ ਦਾ ਜਨਮ (1870)
23 ਅਪ੍ਰੈਲ : ਵਿਸ਼ਵ ਪੁਸਤਕ ਦਿਵਸ



# ਧਾਰਮਿਕ ਸ਼ਰਧਾ ਦੇ ਨਾਂ ਤੇ ਰੁੱਖਾਂ 'ਤੇ ਜ਼ੁਲਮ

ਸੁਖਰਾਜ ਬਰਗਾੜੀ



ਰੁੱਖ, ਮਨੁੱਖੀ ਜੀਵਨ ਦਾ ਅਟੁੱਟ ਅੰਗ ਹਨ ਅਤੇ ਸਦੀਆਂ ਤੋਂ ਲੈ ਕੇ ਇਹਨਾਂ ਨੇ ਮਨੁੱਖ ਦੇ ਜੀਵਨ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਇਹਨਾਂ ਦੀ ਰੱਖਿਆ ਲਈ ਬਹੁਤ ਸਾਰੇ ਲੋਕਾਂ ਨੇ ਆਪਣੀਆਂ ਜਾਨਾਂ ਤੱਕ ਕੁਰਬਾਨ ਕੀਤੀਆਂ ਹਨ। ਜੋ ਲੋਕ ਰੁੱਖਾਂ ਦੀ ਅਹਿਮੀਅਤ ਨੂੰ ਸਮਝਦੇ ਹਨ, ਉਹ ਅੱਜ ਵੀ ਇਹਨਾਂ ਨੂੰ ਬਚਾਉਣ ਲਈ ਯਤਨਸ਼ੀਲ ਹਨ। ਰੁੱਖ ਮਨੁੱਖ ਨੂੰ ਫਲ, ਫੁੱਲ, ਸੁਰੱਖਿਆ ਅਤੇ ਲੋੜੀਂਦੀ ਲੱਕੜੀ ਆਦਿ ਪ੍ਰਦਾਨ ਕਰਦੇ ਰਹਿੰਦੇ ਹਨ। ਇਸ ਲਈ ਮਨੁੱਖ ਨੇ ਇਹਨਾਂ ਨੂੰ ਸਤਿਕਾਰ ਨਾਲ ਵੇਖਣਾ ਸ਼ੁਰੂ ਕੀਤਾ ਜੋ ਕਿ ਰੁੱਖਾਂ ਨਾਲ ਮਨੁੱਖਾਂ ਦੀ ਸਾਂਝ ਦਾ ਪ੍ਰਤੀਕ ਸੀ। ਪਰੰਤੂ ਅੱਜ ਪੂਜਾ ਦੇ ਨਾਂ ਤੇ ਰੁੱਖਾਂ ਉੱਪਰ ਜੋ ਜ਼ੁਲਮ ਹੋ ਰਹੇ ਹਨ, ਉਹਨਾਂ ਨੂੰ ਹਰ ਪਿੰਡ, ਸ਼ਹਿਰ, ਸੜਕਾਂ, ਨਹਿਰਾਂ ਅਤੇ ਪਹਾੜਾਂ ਆਦਿ ਵਿੱਚ ਆਮ ਦੇਖਿਆ ਜਾ ਸਕਦਾ ਹੈ। ਸ਼ਰਧਾ ਦੇ ਨਾਂ ਤੇ ਪਹਾੜਾਂ ਵਿੱਚ ਦੇਵੀ-ਦੇਵਤਿਆਂ ਨੂੰ ਖੁਸ਼ ਕਰਨ ਲਈ ਯਾਤਰਾ ਤੇ ਗਏ ਲੋਕ ਰੁੱਖਾਂ ਦੀ ਸ਼ਿੱਲ ਵਿੱਚ ਆਪਣਾ ਨਾਂ ਖੁਣਕੇ ਆਉਂਦੇ ਹਨ। ਅੱਜ ਖਾਸ ਕਰ ਨੌਜਵਾਨ ਪੀੜ੍ਹੀ ਵਿੱਚ ਸਕੂਟਰਾਂ, ਸਾਇਕਲਾਂ ਅਤੇ ਮੋਟਰ ਸਾਇਕਲਾਂ ਉੱਪਰ ਧਾਰਮਿਕ ਸਥਾਨਾਂ ਦੀ ਯਾਤਰਾ ਤੇ ਜਾਣ ਦਾ ਰੁਝਾਨ ਦਿਨੋਂ ਦਿਨ ਵੱਧ ਰਿਹਾ ਹੈ ਜੋ ਬਹੁਤ ਚਿੰਤਾਜਨਕ ਹੈ ਅਤੇ ਰਾਜਨੀਤਕ ਪ੍ਰਬੰਧ ਵੱਲੋਂ ਯੋਜਨਾਬੱਧ ਢੰਗ ਨਾਲ ਉਤਸਾਹਿਤ ਕੀਤਾ ਜਾ ਰਿਹਾ ਹੈ ਅਤੇ ਉਹ ਆਪਣੇ ਇਹਨਾਂ ਵਹੀਕਲਾਂ ਉੱਪਰ ਆਪਣੇ ਨਾਵਾਂ ਦੀਆਂ ਪਲੇਟਾਂ ਲੈ ਕੇ ਜਾਂਦੇ ਹਨ ਅਤੇ ਵਾਪਸੀ ਦੌਰਾਨ ਉਹ ਇਹਨਾਂ ਪਲੇਟਾਂ ਨੂੰ ਮੋਟੇ ਕਿੱਲਾਂ ਨਾਲ ਰੁੱਖਾਂ ਵਿੱਚ ਠੋਕ ਦਿੰਦੇ ਹਨ ਜਿੰਨ੍ਹਾਂ ਨਾਲ ਹਰੇ ਭਰੇ ਰੁੱਖ ਵਿੰਨੇ ਦੇਖੇ ਜਾ ਸਕਦੇ ਹਨ ਅਤੇ ਇਹ ਦੇਖ ਕੇ ਰੁੱਖਾਂ ਪ੍ਰਤੀ ਸੰਵੇਦਨਸ਼ੀਲ ਵਿਅਕਤੀ ਦੀ ਜ਼ਮੀਰ ਕੰਬ ਜਾਂਦੀ ਹੈ। ਸਭ ਤੋਂ ਜਿਆਦਾ ਲੋਕਾਂ ਦੀ ਧਾਰਮਿਕ ਸ਼ਰਧਾ ਦਾ ਸ਼ਿਕਾਰ ਹੋ ਰਹੇ ਹਨ, ਜੰਡਾਂ ਦੇ ਰੁੱਖ ਜਿੰਨ੍ਹਾਂ ਦੀ ਹੋਂਦ ਨੂੰ ਪੰਜਾਬ 'ਚ ਬਚਾਉਣਾ ਮੁਸ਼ਕਲ ਹੋ ਰਿਹਾ ਹੈ। ਪੰਜਾਬ ਵਿੱਚ ਅੱਜ ਜਿਸ ਥਾਂ ਤੇ ਵੀ ਤੁਸੀਂ ਜੰਡ ਦਾ ਰੁੱਖ ਦੇਖੋਗੇ ਉਸ ਦੁਆਲੇ ਮੋਲੀ, ਲਾਲ ਕੱਪੜੇ, ਮੁੱਢ ਵਿੱਚ ਦੋ-ਚਾਰ ਇੱਟਾਂ ਦੀ ਮਟੀ ਤੇ ਉਸਦੀਆਂ ਜੜ੍ਹਾਂ ਵਿੱਚ ਧੜਾਧੜ ਪਾਇਆ ਜਾ ਰਿਹਾ ਸਰ੍ਹੋਂ ਦਾ ਤੇਲ ਜੋ ਉਸ ਹਰੇ ਭਰੇ ਰੁੱਖ ਨੂੰ ਦਿਨਾਂ ਵਿੱਚ ਹੀ ਸੁਕਾ ਦਿੰਦਾ ਹੈ।



ਇਕੱਲੇ ਜੰਡ ਹੀ ਨਹੀਂ ਸਗੋਂ ਸਾਰੇ ਰੁੱਖ ਹੀ ਸਤਿਕਾਰਯੋਗ ਹਨ ਅਤੇ ਇਹ ਸਤਿਕਾਰ ਪੂਜਾ ਦੇ ਰੂਪ ਵਿੱਚ ਇਹਨਾਂ ਦੀਆਂ ਜੜ੍ਹਾਂ ਵਿੱਚ ਤੇਲ ਪਾ ਕੇ, ਛਿੱਲ ਪੱਟ ਕੇ ਜਾਂ ਕਿੱਲ ਠੋਕ ਕੇ ਨਹੀਂ ਕਰਨਾ ਚਾਹੀਦਾ ਸਗੋਂ ਇਹਨਾਂ ਦੀ ਸਾਂਭ ਸੰਭਾਲ ਅਤੇ ਪਾਣੀ ਪਾ ਕੇ ਕਰਨਾ ਚਾਹੀਦਾ ਹੈ।

ਰੁੱਖ ਸਾਡੇ ਵਾਤਾਵਰਣ ਦਾ ਸ਼ਿੰਗਾਰ ਹਨ। ਇਹਨਾਂ ਨਾਲ ਸਾਡੀ ਧਰਤੀ ਸੋਹਣੀ ਲੱਗਦੀ ਹੈ। ਸਾਨੂੰ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਧਨ, ਦੌਲਤ ਇਕੱਠਾ ਕਰਕੇ ਰੱਖਣ ਦੀਆਂ ਕੋਸ਼ਿਸ਼ਾਂ ਨਹੀਂ ਕਰਨੀਆਂ ਚਾਹੀਦੀਆਂ ਸਗੋਂ ਹਵਾ, ਪਾਣੀ ਅਤੇ ਰੁੱਖਾਂ ਨੂੰ ਬਚਾ ਕੇ ਨਵੀਂ ਪੀੜ੍ਹੀ ਨੂੰ ਸੌਂਪੀਏ। ਇਸ ਤੋਂ ਵੱਡੀ ਕੋਈ ਹੋਰ ਪ੍ਰਾਪਤੀ ਨਹੀਂ ਹੋ ਸਕਦੀ। ਪ੍ਰਸ਼ਾਸਨ ਨੂੰ ਸ਼ਰਧਾ ਦੇ ਨਾਂ ਤੇ ਰੁੱਖਾਂ ਤੇ ਹੋ ਰਹੇ ਜ਼ੁਲਮਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਰੋਕਣ ਦੀ ਕੋਸ਼ਿਸ਼ ਜਰੂਰ ਕਰਨੀ ਚਾਹੀਦੀ ਹੈ।



94632-74529

# ਸਮਾਜਿਕ ਸਰੋਕਾਰਾਂ ਵਾਲਾ ਵਿਗਿਆਨੀ-ਅਲਬਰਟ ਆਈਨਸਟਾਈਨ

ਹਰਸ਼ਦੀਪ ਕੌਰ



ਬਚਪਨ ਵਿੱਚ ਦੇਰ ਨਾਲ ਬੋਲਣ ਵਾਲਾ, ਖੇਡ ਸ਼ੈਤਾਨੀਆਂ ਤੋਂ ਉੱਕਾ ਰਹਿਤ, ਆਪਣੀ ਉਮਰ ਦੇ ਬੱਚਿਆਂ ਵਿੱਚ ਰਹਿ ਕੇ ਗੁੰਮਸੁੰਮ ਬੈਠਾ ਰਹਿਣ ਵਾਲਾ ਬੱਚਾ-ਵੱਡਾ ਹੋ ਕੇ ਬਣਿਆ - ਮਹਾਨ ਵਿਗਿਆਨੀ। ਇਸ ਪ੍ਰਤਿਭਾਸ਼ੀਲ ਵਿਗਿਆਨੀ ਦਾ ਨਾਮ ਸੀ - ਅਲਬਰਟ ਆਈਨਸਟਾਈਨ। ਅਲਬਰਟ ਦਾ ਜਨਮ 14 ਮਾਰਚ 1879 ਨੂੰ ਜਰਮਨੀ ਦੇ ਉਲਮ ਸ਼ਹਿਰ ਵਿੱਚ ਇੱਕ ਯਹੂਦੀ ਪਰਿਵਾਰ ਵਿੱਚ ਹੋਇਆ। ਉਸਦਾ ਨਾਮ ਲੈਂਦੇ ਹੀ ਇੱਕ ਤਸਵੀਰ ਉੱਭਰ ਕੇ ਸਾਹਮਣੇ ਆ ਜਾਂਦੀ ਹੈ - ਬਿਨਾਂ ਕੰਘੀ ਕੀਤੇ ਹੋਏ ਬਿਖਰੇ ਵਾਲ, ਬਿਨਾਂ ਬੂਟਾਂ ਦੇ ਪੈਰ, ਰੁਝੇਵੇਂ ਭਰਪੂਰ ਚਿਹਰਾ, ਅਜਿਹਾ ਵਿਅਕਤੀ ਜਿਸਦੀ ਦਿੱਖ ਤਾਂ ਸਧਾਰਨ ਹੈ ਪਰ ਪ੍ਰਾਪਤੀਆਂ ਅਸਾਧਾਰਨ ਹਨ।

ਨਿਊਯਾਰਕ ਦੇ ਦਰਿਆ ਕਿਨਾਰੇ ਗਿਰਜਾ ਘਰ ਦੀਆਂ ਕੰਧਾਂ ਤੇ 600 ਮਹਾਨ ਹਸਤੀਆਂ ਦੀਆਂ ਤਸਵੀਰਾਂ ਖੁਣੀਆਂ ਹੋਈਆਂ ਹਨ। ਦਾਰਸ਼ਨਿਕਾਂ ਅਤੇ ਰਾਜਿਆਂ ਤੋਂ ਬਿਨਾਂ ਇਹਨਾਂ ਵਿੱਚ 14 ਵਿਗਿਆਨੀਆਂ ਦੇ ਚਿੱਤਰ ਵੀ ਹਨ। ਇਸ ਪ੍ਰੋਜੈਕਟ ਦੇ ਸੰਸਥਾਪਕ ਡਾ. ਹੈਰੀ ਐਮਰਸਨ ਫਾਸਿਡਕ ਨੇ ਉਸ ਸਮੇਂ ਦੇਸ਼ ਦੇ ਪ੍ਰਮੁੱਖ ਵਿਗਿਆਨੀਆਂ ਤੋਂ ਵਿਗਿਆਨ ਦੇ ਖੇਤਰ ਦੀਆਂ 14 ਅਹਿਮ ਹਸਤੀਆਂ ਦੀ ਸੂਚੀ ਮੰਗੀ ਸੀ ਤਾਂ ਆਰਕੀਮੀਡੀਸ, ਯੂਕਲਿਡ, ਗੈਲੀਲੀਓ, ਨਿਊਟਨ ਦੇ ਨਾਮ ਜਿਆਦਾਤਰ ਸੂਚੀਆਂ ਵਿੱਚ ਸਨ ਪਰ ਆਈਨਸਟਾਈਨ ਦਾ ਨਾਮ ਹਰ ਸੂਚੀ ਵਿੱਚ ਸੀ। ਕੱਟੜ ਯਹੂਦੀ ਪਰਿਵਾਰ ਵਿੱਚ ਪੈਦਾ ਹੋ ਕੇ ਵੀ ਆਈਨਸਟਾਈਨ ਦੀ ਬਿਲਕੁਲ ਵੀ ਧਾਰਮਿਕ ਪ੍ਰਵਿਰਤੀ ਨਹੀਂ ਸੀ। ਬਚਪਨ ਵਿੱਚ ਇਤਿਹਾਸ ਦੇ ਅਧਿਆਪਕ ਨੇ ਉਸਨੂੰ ਇਸ ਲਈ ਡਾਂਟਿਆ ਕਿ ਉਸਨੇ ਪ੍ਰਸ਼ਨ ਕਿਸ ਸਾਲ ਵਿੱਚ ਪਰੂਸ਼ੀਅਨਜ਼ ਨੇ ਫਰਾਂਸ ਨੂੰ ਵਾਟਰਾਲੂ ਵਿਖੇ ਹਰਾਇਆ? ਦਾ ਉੱਤਰ ਯਾਦ ਨਹੀਂ ਕੀਤਾ। ਆਈਨਸਟਾਈਨ ਇਸ ਗੱਲ ਤੇ ਅੜ੍ਹਿਆ ਹੋਇਆ ਸੀ ਕਿ ਮੇਰੇ ਲਈ ਇਹ ਉੱਤਰ ਯਾਦ ਕਰਨਾ ਔਖਾ ਨਹੀਂ, ਸਗੋਂ ਮੈਨੂੰ ਲਗਦਾ ਕਿ ਇਸਨੂੰ ਯਾਦ ਕਰਨ ਦੀ ਹੀ ਲੋੜ ਨਹੀਂ। ਲੋੜ ਪੈਣ ਤੇ ਕਿਤਾਬ ਖੋਲ੍ਹ ਕੇ ਇਹ ਤਾਰੀਖ ਵੇਖੀ ਜਾ ਸਕਦੀ ਹੈ, ਸਗੋਂ ਇਹ ਵੱਧ ਜਾਨਣ ਦੀ ਲੋੜ ਹੈ ਕਿ ਇਸ ਲੜਾਈ ਦੇ ਕੀ ਕਾਰਨ ਸਨ? ਇਹ ਘਟਨਾ ਉਸਦੀ ਸਕੂਲ ਵਿੱਚੋਂ ਬਰਖਾਸਤੀ ਦਾ ਕਾਰਣ ਵੀ ਬਣੀ। ਉਸਦਾ ਵਿਚਾਰ ਸੀ ਕਿ ਤੱਥਾਂ ਨੂੰ ਬਿਨ੍ਹਾਂ ਕਾਰਨ ਜਾਣਿਆ ਯਾਦ ਕਰ ਲੈਣਾ ਸਿੱਖਿਆ ਨਹੀਂ। ਉਸਦਾ ਗਣਿਤ ਵਿਸ਼ੇ ਦਾ ਅਧਿਆਪਕ ਤਾਂ ਉਸਦੀ ਪ੍ਰਤਿਭਾ ਤੋਂ ਇੰਨ੍ਹਾਂ ਪ੍ਰਭਾਵਿਤ ਹੋਇਆ ਕਿ ਉਸਨੇ ਲਿਖ ਕੇ ਦੇ ਦਿੱਤਾ ਸੀ - ਮੇਰੇ ਕੋਲ ਆਈਨਸਟਾਈਨ ਨੂੰ ਸਿਖਾਉਣ ਲਈ ਕੁੱਝ ਨਹੀਂ। ਜੋ ਮੇਰੇ ਕੋਲ ਹੈ, ਉਹ ਇਸਨੂੰ ਆਉਂਦਾ ਹੈ। ਅਜਿਹਾ ਅਸਾਧਾਰਨ ਪ੍ਰਤਿਭਾਸ਼ੀਲ ਵਿਦਿਆਰਥੀ ਸੀ -ਆਈਨਸਟਾਈਨ।



ਅਲਬਰਟ ਆਈਨਸਟਾਈਨ ਦੇ ਪਿਤਾ ਦਾ ਨਾਮ ਹਰਮਨ ਆਈਨਸਟਾਈਨ ਸੀ। ਉਸਦਾ ਪਰਿਵਾਰ ਉਲਮ ਛੱਡ ਕੇ ਮਿਊਨਿਖ ਆ ਗਿਆ, ਜਿੱਥੇ ਉਸਦਾ ਪਿਤਾ ਇੱਕ ਫੈਕਟਰੀ ਚਲਾਉਂਦਾ ਸੀ। ਬਚਪਨ ਵਿੱਚ ਉਸਦੇ ਪਿਤਾ ਵੱਲੋਂ ਲਿਆਂਦੇ ਖਿਡਾਉਣੇ ਉਹ ਪਸੰਦ ਨਾ ਕਰਦਾ। ਇੱਕ ਵਾਰ ਉਸਦੇ ਪਿਤਾ ਨੇ ਉਸਨੂੰ ਕੰਪਾਸ ਲਿਆ ਕੇ ਦਿੱਤੀ। ਉਸਨੂੰ ਇਹ ਬਹੁਤ ਪਸੰਦ ਆਈ। ਅਨੇਕਾਂ ਰਹੱਸ਼ਾਂ ਨੂੰ ਜਾਨਣ ਲਈ ਉਸਨੇ ਢੇਰ ਸਾਰੇ ਸੁਆਲ ਕੀਤੇ। ਹੁਣ ਉਹ ਜਗਿਆਸੂ ਬਣ ਗਿਆ। ਸਕੂਲ ਵਿੱਚ ਉਹ ਹਿਸਾਬ ਵਿੱਚ ਤਾਂ ਚੰਗਾ ਸੀ ਪਰ ਬਾਕੀ ਵਿਸ਼ਿਆਂ ਵਿੱਚ ਉਸਦੇ ਵਧੀਆ ਨੰਬਰ ਨਹੀਂ ਸਨ ਆਉਂਦੇ। ਅਧਿਆਪਕ ਉਸਨੂੰ ਤਾੜਦੇ ਰਹਿੰਦੇ। ਜਰਮਨੀ ਵਿੱਚ ਯਹੂਦੀਆਂ ਨਾਲ ਚੰਗਾ ਸਲੂਕ ਨਹੀਂ ਸੀ ਕੀਤਾ ਜਾਂਦਾ। ਆਈਨਸਟਾਈਨ ਪਰਿਵਾਰ ਇਟਲੀ ਦੇ ਮਿਲਾਨ ਸ਼ਹਿਰ ਵਿੱਚ ਆ ਗਿਆ। ਆਈਨਸਟਾਈਨ ਨੇ ਜਿਊਰਿਖ (ਸਵਿਟਜ਼ਰਲੈਂਡ) ਦੇ ਪ੍ਰਸਿੱਧ ਸਵਿਸ ਫੈਡਰਲ ਪਾਲੀਟੈਕਨਿਕ ਵਿੱਚ ਦਾਖਲੇ ਲਈ ਇਮਤਿਹਾਨ ਦਿੱਤਾ। ਹਿਸਾਬ ਵਿੱਚ ਉਸਦੇ ਸਭ ਤੋਂ ਵੱਧ ਨੰਬਰ ਆਏ, ਬਾਕੀ ਵਿਸ਼ਿਆਂ ਵਿੱਚੋਂ ਉਹ ਫੇਲ੍ਹ ਸੀ। ਨਿਰਦੇਸ਼ਕ ਪ੍ਰਭਾਵਿਤ ਹੋਇਆ, ਉਸਨੇ ਦਾਖਲਾ ਦੇ ਦਿੱਤਾ। ਬਾਕੀ ਮਜ਼ਮੂਨਾਂ ਵਿੱਚ ਉਸਨੇ ਬਹੁਤ ਮਿਹਨਤ ਕੀਤੀ। ਭੌਤਿਕੀ ਵਿੱਚ ਤਾਂ ਉਸਨੇ ਕਮਾਲ ਹੀ ਕਰ ਦਿੱਤੀ।

1902 ਵਿੱਚ ਉਸਨੇ ਯੰਤਰ ਬਨਾਉਣ ਵਾਲੀ ਇੱਕ ਸਵਿਸ ਕੰਪਨੀ ਦੀ ਨੌਕਰੀ ਕਰ ਲਈ। ਘਰ ਵਿੱਚ ਛੋਟੀ ਜਿਹੀ ਪ੍ਰਯੋਗਸ਼ਾਲਾ ਬਣਾ ਲਈ। ਗਣਿਤ ਅਤੇ ਭੌਤਿਕੀ ਵਿੱਚ ਰੁਚੀ ਰੱਖਣ ਵਾਲੀ ਮਿਲੇਵਾਮਾਰਤਿਜ ਨਾਲ ਉਸਨੇ ਵਿਆਹ ਕਰਵਾ ਲਿਆ। 1905 ਵਿੱਚ ਇੱਕ ਪੇਪਰ ਲਿਖਕੇ ਆਈਨਸਟਾਈਨ ਨੇ ਸਿੱਧ ਕੀਤਾ ਕਿ ਨਿਊਟਨ ਦੇ ਸਥਾਪਿਤ ਕੀਤੇ ਕੁੱਝ ਨਿਯਮ ਵਿਗਿਆਨਕ ਖੋਜਾਂ ਨਾਲ ਮੇਲ ਨਹੀਂ ਖਾਂਦੇ। ਉਸਨੇ ਹੋਰ ਵੀ ਕਈ ਨਿਯਮ ਖ਼ੋਜੇ। ਸ਼ੁਰੂ ਵਿੱਚ ਆਈਨਸਟਾਈਨ ਦੀਆਂ ਖ਼ੋਜਾਂ

ਦਾ ਕਿਸੇ ਨੇ ਨੋਟਿਸ ਨਾਲ ਲਿਆ, ਪਰ ਭੌਤਿਕ ਵਿਗਿਆਨੀ ਪਲਾਂਕ ਨੇ ਉਹਨਾਂ ਨੂੰ ਸਮਝਿਆ ਅਤੇ ਸਲਾਹਿਆ। ਜਿਊਰਿਖ ਵਿਸ਼ਵ ਵਿਦਿਆਲੇ ਨੇ ਉਹਨਾਂ ਨੂੰ ਡਾਕਟਰੇਟ ਦੀ ਡਿਗਰੀ ਵੀ ਦਿੱਤੀ। ਇਸੇ ਯੂਨੀਵਰਸਿਟੀ ਨੇ ਉਸਨੂੰ ਲੈਕਚਰਾਰ ਦੀ ਨੌਕਰੀ ਵੀ ਦਿੱਤੀ।

1913 ਵਿੱਚ ਉਹ ਮੁੜ ਜਰਮਨੀ ਆ ਗਿਆ। ਉਸਨੇ ਤਿੰਨ ਸੰਸਥਾਵਾਂ ਵਿੱਚ ਇੱਕੋ ਵੇਲੇ ਕੰਮ ਕੀਤਾ - ਬਰਲਿਨ ਦੀ ਪਰਸ਼ੀਅਨ ਵਿਗਿਆਨ ਅਕਾਦਮੀ ਵਿੱਚ ਖੋਜ ਦਾ ਮੁਖੀ, ਬਰਲਿਨ ਯੂਨੀਵਰਸਿਟੀ ਵਿੱਚ ਲੈਕਚਰਾਰ, ਕੈਸਰ ਵਿਲਹੈਮ ਇੰਸਟੀਚਿਊਟ ਦਾ ਨਿਰਦੇਸ਼ਕ। 1921 ਵਿੱਚ ਉਸਨੂੰ ਨੋਬਲ ਪੁਰਸ਼ਕਾਰ ਮਿਲਿਆ। ਜਰਮਨੀ ਵਿੱਚ ਯਹੂਦੀ ਹੋਣ ਕਰਕੇ ਉਸਨੂੰ ਨਫ਼ਰਤ ਦਾ ਸ਼ਿਕਾਰ ਹੋਣਾ ਪਿਆ। ਉਹ ਅਮਨ ਦਾ ਇੱਛੁਕ, ਜੰਗ ਦਾ ਵਿਰੋਧੀ ਸੀ। ਉਸਦੀ ਜਾਨ ਨੂੰ ਖਤਰਾ ਹੋਣ ਦਾ ਅਹਿਸਾਸ ਹੋਣ ਤੇ ਉਸਦੇ ਮਿੱਤਰਾਂ ਨੇ ਉਸਨੂੰ ਅਮਰੀਕਾ ਸੱਦ ਲਿਆ ਅਤੇ ਉਸਨੂੰ ਪ੍ਰਿੰਸਟਨ ਵਿਸ਼ਵ ਵਿਦਿਆਲੇ ਵਿੱਚ ਨੌਕਰੀ ਮਿਲ ਗਈ। ਜਪਾਨ ਵਿੱਚ ਪ੍ਰਮਾਣੂ ਬੰਬ ਸੁੱਟੇ ਜਾਣ ਦਾ ਆਈਨਸਟਾਈਨ ਨੂੰ ਬਹੁਤ ਦੁੱਖ ਹੋਇਆ। ਉਹ ਰੋ ਪਿਆ। ਉਸਨੇ ਪ੍ਰਮਾਣੂ ਬੰਬ ਬਣਾਉਣ ਵਾਲੇ ਦੇਸ਼ਾਂ ਨੂੰ ਚਿਤਾਵਨੀ ਪੱਤਰ ਲਿਖੇ। 1945 ਵਿੱਚ ਸੇਵਾ ਨਵਿਰਤ ਹੋਣ ਤੇ ਵੀ ਉਸਨੇ ਖੋਜ ਕਾਰਜ ਜਾਰੀ ਰੱਖੇ। ਸਾਪੇਖਤਾ ਸਿਧਾਂਤ (ਆਈਨਸਟਾਈਨ ਥਿਊਰੀ ਆਫ ਰਿਲੇਟਿਵਿਟੀ) ਨਾਲ ਉਸਨੂੰ ਸਭ ਤੋਂ ਵੱਧ ਪ੍ਰਸਿੱਧੀ ਮਿਲੀ। ਉਹ ਇਕਾਂਤ ਪਸੰਦ ਸੀ, ਵਿਹਲੇ ਸਮੇਂ ਵਿੱਚ ਵਾਇਲਿਨ ਉਸਦੀ ਸਭ ਤੋਂ ਵੱਡੀ ਸਾਥੀ ਸੀ।

ਸਾਪੇਖਤਾ ਸਿਧਾਂਤ ਦੀ ਖੋਜ ਦਾ ਕਿੱਸਾ ਪੱਤਰਕਾਰਾਂ ਨੂੰ ਸੁਣਾਉਂਦਿਆਂ ਉਸਦੀ ਪਤਨੀ ਨੇ ਦੱਸਿਆ ਸੀ : ਇੱਕ ਦਿਨ ਪ੍ਰੋਫੈਸਰ ਗਾਊਨ ਪਾਈ ਹਮੇਸ਼ਾ ਵਾਂਗ ਨਾਸ਼ਤੇ ਵਾਸਤੇ ਹੇਠਾ ਆਏ, ਪਰ ਉਹਨਾਂ ਨਾਸ਼ਤੇ ਨੂੰ ਹੱਥ ਤੱਕ ਨਾ ਲਾਇਆ। ਮੈਂ ਸੋਚਿਆ-ਤਬੀਅਤ ਠੀਕ ਨਹੀਂ। ਪੁੱਛਣ ਤੇ ਕਹਿਣ ਲੱਗੇ ਇੱਕ ਬੜਾ ਗਜ਼ਬ ਦਾ ਖਿਆਲ ਸੁੱਝਿਆ ਹੈ, ਮੈਨੂੰ। ਤੇ ਉਹ ਕਾਫ਼ੀ ਪੀਣ ਲੱਗ ਪਏ, ਆਪਣੇ ਵਿਚਾਰਾਂ ਵਿੱਚ ਗੁਆਚ ਗਏ। ਵਾਇਲਿਨ ਵਜਾਉਣ ਲੱਗੇ। ਵਜਾਉਂਦੇ-ਵਜਾਉਂਦੇ ਰੁਕ ਜਾਂਦੇ। ਵਿੱਚ ਵਿੱਚ ਇਕ ਦੋ ਵਾਰ ਬੋਲੇ ਵੀ, 'ਬੜਾ ਹੀ ਅਨੋਖਾ ਵਿਚਾਰ ਸੁਝਿਆ ਹੈ। ਇਕਦਮ ਸ਼ਾਨਦਾਰ।'

'ਪਰ ਉਹ ਖਿਆਲ ਹੈ ਕੀ? ਕੁੱਝ ਦੱਸੋ ਵੀ ਨਾ?' ਮੈਂ ਕਿਹਾ। 'ਅਜੇ ਦੱਸ ਸਕਣਾ ਮੁਸ਼ਕਿਲ ਹੈ। ਉਸਤੇ ਕੰਮ ਕਰਨਾ ਬਾਕੀ ਹੈ।'

ਫਿਰ ਉਹ ਉੱਪਰ ਆਪਣੇ ਅਧਿਐਨ ਕਮਰੇ ਵਿੱਚ ਚਲੇ ਗਏ। ਵਾਇਲਨ ਵਜਾਉਂਦੇ, ਕੁੱਝ ਲਿਖਦੇ। ਜਾਂਦੇ ਹੋਏ ਆਖ ਗਏ ਕਿ ਭਾਵੇਂ ਕਿੰਨਾ ਵੀ ਜਰੂਰੀ ਕੰਮ ਹੋਵੇ, ਉਸਨੂੰ ਹੇਠਾ ਨਾ ਬੁਲਾਇਆ ਜਾਵੇ। ਸੱਤ ਦਿਨਾਂ ਬਾਅਦ ਉਹ ਕਮਰੇ ਵਿੱਚੋਂ ਨਿਕਲ ਕੇ ਹੇਠਾਂ ਆਏ। ਉਹਨਾਂ ਦਾ ਚਿਹਰਾ ਪੀਲਾ ਪੈ ਚੁੱਕਿਆ ਸੀ। ਉਹ ਦੋ ਕਾਗਜ਼ ਮੇਜ ਤੇ ਰੱਖ ਕੇ ਬੋਲੇ - ਇਹ ਹੈ ਉਹ ਗ੍ਰੇਟ ਆਈਡੀਆ ਤੇ ਇਹੋ ਸੀ ਉਹਨਾਂ ਦਾ ਸਾਪੇਖਤਾ ਸਿਧਾਂਤ। ਇਹ ਸਿਧਾਂਤ ਉਹਨਾਂ ਨੇ 20 ਮਾਰਚ 1916 ਨੂੰ ਖੋਜਿਆ।

ਆਈਨਸਟਾਈਨ ਨੂੰ ਨੋਬਲ ਪੁਰਸਕਾਰ Law of Photoelectric effect ਲਈ ਮਿਲਿਆ ਸੀ। ਉਹਨਾਂ ਦੇ ਤਿੰਨ ਸਿਧਾਂਤਾਂ-ਸਾਪੇਖਤਾ ਦਾ ਆਮ ਸਿਧਾਂਤ, ਸਾਪੇਖਤਾ ਦੇ ਵਿਸ਼ੇਸ਼ ਸਿਧਾਂਤ, ਬਰੋਨੀਅਨ ਮੂਵਮੈਂਟ ਨੇ ਪੂਰੀ ਦੁਨੀਆਂ ਵਿੱਚ ਤਹਿਲਕਾ ਮਚਾ ਦਿੱਤਾ। 1921 ਤੋਂ 1933 ਤੱਕ ਉਹਨਾਂ ਨੇ ਪੂਰੇ ਵਿਸ਼ਵ ਦੀ ਯਾਤਰਾ ਕੀਤੀ। ਆਕਸਫੋਰਡ ਯੂਨੀਵਰਸਿਟੀ ਨੇ ਉਹਨਾਂ ਨੂੰ 'ਡਾਕਟਰ ਆਫ ਸਾਇੰਸ' ਦੀ ਉਪਾਧੀ ਦਿੱਤੀ। 1950 ਵਿੱਚ ਉਹਨਾਂ ਨੇ ਇਕੱਤਰਿਤ ਖੇਤਰ ਸਿਧਾਂਤ (Unified Field Theory) ਪੇਸ਼ ਕੀਤਾ। ਉਹਨਾਂ ਨੇ ਸਮਾਂ, ਪਦਾਰਥ, ਗੁਰੂਤਾ-ਆਕਰਸ਼ਨ ਆਦਿ ਨਾਲ ਸਬੰਧਤ ਧਾਰਨਾਵਾਂ ਵਿੱਚ ਕ੍ਰਾਂਤੀਕਾਰੀ ਪਰਿਵਰਤਨ ਲਿਆਂਦਾ। ਉਹਨਾਂ ਦੀ ਮੌਤ 18 ਅਪ੍ਰੈਲ, 1955 ਨੂੰ ਹੋਈ। ਇੱਕ ਮਹਾਨ ਵਿਗਿਆਨਕ ਹੋਣ ਦੇ ਨਾਲ-ਨਾਲ ਆਈਨਸਟਾਈਨ ਦੇ ਡੂੰਘੇ ਸਮਾਜਿਕ ਸਰੋਕਾਰ ਵੀ ਸਨ। ਖ਼ੋਜਾਂ ਕਰਨ ਦੇ ਨਾਲ-ਨਾਲ ਉਹ ਆਪਣੇ ਸਮਕਾਲੀ ਅਨਿਆ ਅਧਾਰਤ ਪ੍ਰਬੰਧ ਖਿਲਾਫ਼ ਸਮਾਜਿਕ ਨਿਆਂ ਅਤੇ ਮਨੁੱਖੀ ਅਧਿਕਾਰਾਂ ਲਈ ਜੀਵਨ ਭਰ ਸੰਘਰਸ਼ਸ਼ੀਲ ਰਹੇ। ਆਪਣੇ ਮਹੱਤਵਪੂਰਨ ਲੇਖ 'ਸਮਾਜਵਾਦ ਹੀ ਕਿਉਂ?' ਵਿੱਚ ਉਹਨਾਂ ਦੇ ਪੂੰਜੀਵਾਦ ਦੇ ਬਦਲ ਦੇ ਰੂਪ ਵਿੱਚ ਨਿਆਂ ਅਤੇ ਸਮਾਨਤਾ ਤੇ ਅਧਾਰਤ ਸਮਾਜਵਾਦੀ ਪ੍ਰਬੰਧ ਦਾ ਪੁਰਜ਼ੋਰ ਸਮਰਥਨ ਕੀਤਾ ਹੈ।

ਜਾਣਕਾਰੀ ਸ੍ਰੋਤ :


1. ਲੇਖ ਮਹਾਨ ਵਿਗਿਆਨੀ-ਅਲਬਰਟ ਆਈਨਸਟਾਈਨ (ਸ਼ੁਕਦੇਵ ਪ੍ਰਸਾਦ) (ਵਿਗਿਆਨ ਪ੍ਰਗਤੀ)

2. ਲੇਖ ਅਲਬਰਟ ਆਈਨਸਟਾਈਨ (ਪੁਸਤਕ ਮਹਾਨ ਵਿਗਿਆਨੀਆਂ ਦੀਆਂ ਜੀਵਨੀਆਂ-ਹਰੀ ਕ੍ਰਿਸਨ ਦੇਵਸਰੇ) (ਰਾਹੀਂ: ਜਸਵੰਤ ਮੁਹਾਲੀ)

3. ਪੁਸਤਕ ਆਈਨਸਟਾਈਨ ਦੇ ਸਮਾਜਿਕ ਸਰੋਕਾਰ (ਸੰਪਾਦਕ : ਜੌਨ ਜੇ. ਸਿਮੋਨ) (ਗਾਰਗੀ ਪ੍ਰਕਾਸ਼ਨ)

4. Chapter 'Albert Einstein at School' - Patrick Pringle (Supp. Reader in English for Class-XI 'Snapshots) (CBSE)



**ਵਿਦਿਆਰਥਣ, ਪੀ.ਏ.ਯੂ. ਲੁਧਿਆਣਾ**

94652-86241

# ? ? ? ? ? ਦਸ ਸਵਾਲ ? ? ? ? ?

ਕਾਲਮ ਦਸ ਸਵਾਲ ਨੂੰ ਇੱਕ ਸਾਲ ਪੂਰਾ ਹੋ ਗਿਆ ਹੈ। ਇਸ ਕਾਲਮ ਵਿੱਚ ਭਾਗ ਲੈਣ ਵਾਲੇ ਵਿਦਿਆਰਥੀਆਂ, ਪ੍ਰੇਰਣ ਵਾਲੇ ਅਧਿਆਪਕਾਂ/ਮਾਪਿਆਂ ਦੇ ਧੰਨਵਾਦੀ ਹਾਂ। ਪੂਰੇ ਸਾਲ ਦੇ ਸਭ ਤੋਂ ਵੱਧ ਸਵਾਲਾਂ ਦੇ ਸਹੀ ਉੱਤਰ ਦੇ ਕੇ ਜਿਸ ਬੱਚੇ ਨੇ ਵਿਸ਼ੇਸ਼ ਇਨਾਮ ਹਾਸਲ ਕੀਤਾ ਹੈ ਉਸਦਾ ਨਾਮ ਹੈ

**ਮੁਸਕਾਨ, ਦਸਵੀਂ, ਸ. ਹਾ. ਸਕੂਲ, ਬੂੜੇਵਾਲ।**

ਇਨਾਮ ਮੁਬਾਰਕ।

ਜਨਵਰੀ-ਫਰਵਰੀ 2014 ਅੰਕ ਵਿਚਲੇ ਸਾਰੇ ਸੁਆਲਾਂ ਦੇ ਠੀਕ ਜੁਆਬ ਤਿੰਨ ਬੱਚਿਆਂ ਨੇ ਦਿੱਤੇ ਹਨ। ਨੌਂ ਜਾਂ ਨੌਂ ਤੋਂ ਵੱਧ ਅੰਕ ਲੈਣ ਵਾਲੇ ਬੱਚਿਆਂ ਦੇ ਨਾਂ ਹੇਠ ਛਾਪ ਰਹੇ ਹਾਂ। ਇਨ੍ਹਾਂ 'ਚੋਂ ਇਨਾਮਯੋਗ ਪਹਿਲੇ ਚਾਰ ਬੱਚਿਆਂ ਨੂੰ ਕਿਤਾਬਾਂ ਦੇ ਰੂਪ ਵਿੱਚ ਢੁਕਵੇਂ ਇਨਾਮ ਭੇਜ ਦਿੱਤੇ ਜਾਣਗੇ।

1. ਮਨਵੀਤ ਕੌਰ, ਛੇਵੀਂ,ਹਾਰਵੈਸਟ ਇੰਟਰਨੈਸ਼ਨਲ ਸਕੂਲ, ਜੱਸੋਵਾਲ ਕੁਲਾਰ
2. ਅਰਸ਼ਦੀਪ ਵਰਮਾ, ਨੌਵੀਂ, ਸੇਕਰਡ ਹਾਰਟ ਕਾਨਵੈਂਟ ਸਕੂਲ ਮਾਛੀਵਾੜਾ
3. ਜਸਪ੍ਰੀਤ ਕੌਰ, ਗਿਆਰਵੀਂ, ਸ. ਮਾਡਲ. ਸ.ਸ. ਸਕੂਲ, ਖਰੜ
4. ਲਖਵਿੰਦਰ ਕੌਰ, ਨੌਵੀਂ, ਸ. ਹਾਈ. ਸਕੂਲ, ਉਗਾਰਾ ਬਾੜਾ, ਅੰਬਾਲਾ
5. ਤਨਵੀ ਗਰਗ, ਗਿਆਰਵੀਂ, ਸ. ਕੰਨਿਆ. ਸ. ਸ. ਸਕੂਲ, ਮੁਕਤਸਰ
6. ਰਮਨਜੀਤ ਕੌਰ, ਛੇਵੀਂ, ਸ. ਮਿਡਲ ਸਕੂਲ ਕਜੌਲੀ, ਰੋਪੜ
7. ਕਰਮਜੀਤ ਕੌਰ, ਅੱਠਵੀਂ, ਸ. ਮਿਡਲ ਸਕੂਲ ਕਜੌਲੀ, ਰੋਪੜ
8. ਰਮਨਦੀਪ ਸਿੰਘ, ਗਿਆਰਵੀਂ, ਸ. ਮਾਡਲ. ਸ. ਸ. ਸਕੂਲ, ਖਰੜ

ਇਸ ਤੋਂ ਬਿਨਾ ਸ. ਸ. ਸ. ਸਕੂਲ ਖੇੜੀ ਸਲਾਬਤਪੁਰਾ, ਸ਼. ਭਾਈ ਦਿਆਲਾ ਜੀ ਸ. ਸ. ਸਕੂਲ ਲੌਂਗੋਵਾਲ, ਸ. ਕੰ. ਸ. ਸ. ਸਕੂਲ ਘੜੂੰਆਂ, ਸ. ਹਾ. ਸਕੂਲ ਲਹਿਰਾ ਰੋਹੀ, ਸ. ਕੰ. ਸ. ਸ. ਸਕੂਲ ਭਾਗਸਰ, ਸ. ਹਾ. ਸਕੂਲ ਜੰਡ ਮੰਘੋਲੀ, ਸ. ਹਾ. ਸਕੂਲ ਬੂੜੇਵਾਲ, ਸ. ਸ. ਸ. ਸਕੂਲ ਮਹਿਸਮਪੁਰ, ਸ. ਮਾ. ਸਕੂਲ ਕੁਲਰੀਆਂ, ਸ.ਹ.ਸ. ਚੁਹਾਨਕੇ ਖੁਰਦ, ਸੰਤ ਬਾਬਾ ਅਤਰ ਸਿੰਘ ਸ. ਸ. ਸ. ਸਕੂਲ ਹਰਿਆਊ, ਨਿਊ ਪੈਰਾਡਾਈਜ਼ ਪਬਲਿਕ ਸਕੂਲ ਜ਼ੀਰਾ, ਬਸੰਤ ਬੈਲੀ ਪਬਲਿਕ ਸਕੂਲ ਧੂਰੀ, ਗੁਰਦੇਵ ਸਿੰਘ ਕੰਗ ਮੈਮ. ਸਾਇੰਸ ਇੰ. ਬਸੀ ਗੁਜਰਾਂ ਅਤੇ ਝੁੱਟੀ ਵਾਲਾ ਦੇ ਸਕੂਲ ਨੇ ਵੀ ਇਸ ਕਾਲਮ ਵਿੱਚ ਭਾਗ ਲਿਆ।

ਇਸ ਕਾਲਮ ਨੂੰ ਅਸੀਂ ਅਗਲੇ ਸਾਲ ਵੀ ਜਾਰੀ ਰੱਖ ਰਹੇ ਹਾਂ। ਸਭ ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਸਭ ਤੋਂ ਪਹਿਲੇ ਪੰਜ ਬੱਚਿਆਂ ਨੂੰ ਇਨਾਮ ਵਜੋਂ ਕਿਤਾਬ ਅਤੇ ਪ੍ਰਸ਼ੰਸਾ-ਪੱਤਰ ਦਿੱਤਾ ਜਾਵੇਗਾ। ਇੱਕ ਵਾਰ ਇਨਾਮ ਹਾਸਲ ਕਰਨ ਵਾਲੇ ਬੱਚੇ ਨੂੰ ਦੁਬਾਰਾ ਵੱਧ ਅੰਕ ਲੈਣ ਤੇ ਇਨਾਮ ਨਹੀਂ ਦਿੱਤਾ ਜਾਵੇਗਾ, ਪਰ ਤਿੰਨ ਅੰਕਾਂ ਵਿੱਚ ਸਭ ਤੋਂ ਵੱਧ ਠੀਕ ਉੱਤਰ ਦੇਣ ਵਾਲੇ ਬੱਚੇ ਨੂੰ ਦੋ ਸੀਡੀਜ਼ ਦਾ ਪੈਕ ਅਤੇ ਸਾਲ ਦੇ ਅਖੀਰ ਵਿੱਚ ਸਾਰੇ ਅੰਕਾਂ 'ਚੋਂ ਸਭ ਤੋਂ ਵੱਧ ਠੀਕ ਉੱਤਰ ਦੇਣ ਵਾਲੇ ਬੱਚੇ ਨੂੰ ਵਿਸ਼ੇਸ਼ ਇਨਾਮ ਦਿੱਤਾ ਜਾਵੇਗਾ।

### ਜਨਵਰੀ-ਫਰਵਰੀ ਅੰਕ ਵਿੱਚ ਪੁੱਛੇ ਗਏ ਪ੍ਰਸ਼ਨਾਂ ਦੇ ਸਹੀ ਉੱਤਰ-

1. ਤਕਰੀਬਨ 33 ਲੱਖ ਵਰਗ ਕਿਲੋਮੀਟਰ
2. ਬੁੱਧ ਗ੍ਰਹਿ
3. ਕਸ਼ਮੀਰ ਸਿੰਘ
4. ਪੱਤਿਆਂ ਵਿੱਚ
5. ਖਾਰਦੁੰਗ ਲਾ
6. ਆਕਸੀਜਨ
7. ਨਾਨਕ ਸਿੰਘ
8. ਅਲੈਗਜ਼ੈਂਡਰ ਗ੍ਰਾਹਮ ਬੈੱਲ
9. Automated Teller Machine
10. ਨੈਲਸਨ ਮੰਡੇਲਾ

## ਅਗਲੇ ਦਸ ਸੁਆਲ

1. "ਰਸੀਦੀ ਟਿਕਟ" ਕਿਸ ਦੀ ਸਵੈ-ਜੀਵਨੀ ਹੈ?
2. ਤੁਰਕ ਸਲਤਨਤ ਦੀ ਦਿੱਲੀ ਤੇ ਰਾਜ ਕਰਨ ਵਾਲੀ ਔਰਤ ਦਾ ਨਾਂ ਕੀ ਸੀ?
3. ਮਾਊਂਟ ਐਵਰੈਸਟ ਸਰ ਕਰਨ ਵਾਲੀ ਪਹਿਲੀ ਭਾਰਤੀ ਔਰਤ ਦਾ ਨਾਂ ਦੱਸੋ।

4. ਮਨੀਪੁਰ ਦੀ ਲੋਹ-ਔਰਤ ਦੇ ਨਾਂ ਨਾਲ ਮਸ਼ਹੂਰ ਇਰੋਮ ਸ਼ਰਮੀਲਾ ਚਾਨੂ ਕਿਸੇ ਕਾਨੂੰਨ ਨੂੰ ਵਾਪਸ ਕਰਾਉਣ ਲਈ ਦੁਨੀਆਂ ਦੀ ਸਭ ਤੋਂ ਲੰਮੀ ਭੁੱਖ ਹੜਤਾਲ ਤੇ ਹੈ। ਉਹ ਕਾਨੂੰਨ ਕਿਸ ਨਾਂ ਨਾਲ ਜਾਣਿਆਂ ਜਾਂਦਾ ਹੈ?
5. ਸ਼ਹੀਦ ਭਗਤ ਸਿੰਘ ਦੀ ਮਾਤਾ ਦਾ ਨਾਂ ਕੀ ਸੀ?
6. ਔਰਤਾਂ ਦੇ ਬੈਡਮਿੰਟਨ ਦੇ ਸਿੰਗਲਜ਼ ਵਿਸ਼ਵ ਮੁਕਾਬਲੇ ਵਿੱਚ ਤਮਗਾ ਜਿੱਤਣ ਵਾਲੀ ਖਿਡਾਰਣ ਦਾ ਨਾਂ ਦੱਸੋ।
7. ਪੁਲਾੜ ਵਿੱਚ ਜਾਣ ਵਾਲੀ ਭਾਰਤੀ ਕੁੜੀ ਕਲਪਨਾ ਚਾਵਲਾ ਦਾ ਜਨਮ ਸਥਾਨ ਕੀ ਸੀ?
8. ਪੰਜਾਬ ਦੀ ਕੋਇਲ ਦੇ ਤੌਰ ਤੇ ਜਾਣੀ ਜਾਂਦੀ ਪੰਜਾਬੀ ਗਾਇਕਾ ਕੌਣ ਸੀ?
9. ਭਾਰਤ ਦੀ ਪਹਿਲੀ ਲੋਕ ਸਭਾ ਸਪੀਕਰ ਦਾ ਨਾਂ ਦੱਸੋ।



10. ਇਹ ਤਸਵੀਰ ਕਿਸ ਵਿਗਿਆਨੀ ਦੀ ਹੈ?

ਇਨ੍ਹਾਂ ਸੁਆਲਾਂ ਦੇ ਉੱਤਰ ਸਾਦੇ ਕਾਗਜ਼ ਜਾਂ ਪੋਸਟ ਕਾਰਡ ਉੱਪਰ ਆਪਣਾ ਨਾਂ, ਜਮਾਤ, ਸਕੂਲ ਦਾ ਨਾਂ ਅਤੇ ਫੋਨ ਨੰਬਰ ਲ਼ਿਖਕੇ ਡਾਕ ਰਾਹੀਂ ਹੇਠ ਲਿਖੇ ਪਤੇ ਤੇ ਭੇਜੇ ਜਾਣ। ਕ੍ਰਿਪਾ ਕਰਕੇ ਜੁਆਬ ਰਜਿਸਟਰਡ ਡਾਕ ਰਾਹੀਂ ਬਿਲਕੁਲ ਨਾ ਭੇਜੇ ਜਾਣ। ਜੁਆਬ 5 ਅਪ੍ਰੈਲ ਤੱਕ ਪਹੁੰਚ ਜਾਣੇ ਚਾਹੀਦੇ ਹਨ -

ਜਸਵੰਤ ਸਿੰਘ,
ਮਕਾਨ ਨੰਬਰ-ਐਚ. ਐਲ. 107, ਫੇਜ਼-1, ਮੋਹਾਲੀ

ਯਾਦ ਕਰਦਿਆਂ

## ਸਦਾਚਾਰ ਦੀ ਸਿੱਖਿਆ

ਪ੍ਰਚੱਲਤ ਧਾਰਨਾ ਹੈ ਕਿ ਬੱਚਿਆਂ ਨੂੰ ਕੇਵਲ ਧਰਮ ਰਾਹੀਂ ਹੀ ਸਦਾਚਾਰ ਸਿਖਾਇਆ ਜਾ ਸਕਦਾ ਹੈ, ਜਾਂ ਇਹ ਕਿ ਬੱਚੇ ਧਰਮ ਤੋਂ ਬਿਨਾਂ ਪਾਲਣ ਨਾਲ ਗੈਰ-ਸਦਾਚਾਰੀ ਹੋ ਜਾਂਦੇ ਹਨ, ਕੋਰਾ ਝੂਠ ਹੈ। ਮੈਂ ਇਸ ਦਲੀਲ ਦਾ ਜ਼ੋਰਦਾਰ ਖੰਡਨ ਕਰਦਾ ਹਾਂ। ਇੱਕ ਲੜਕਾ ਜਿਹੜਾ ਕਿ ਮੇਰੀ ਨਸੀਹਤ ਤੇ ਸਾਰੀਆਂ ਧਾਰਮਿਕ ਸਿੱਖਿਆਵਾਂ ਦਿੰਦੀਆਂ ਸੰਸਥਾਵਾਂ ਤੋਂ ਦੂਰ ਰੱਖਿਆ ਗਿਆ ਸੀ, ਅੱਜ-ਕੱਲ੍ਹ ਇੱਕ ਖ਼ੋਜੀ ਪ੍ਰੋਫੈਸਰ ਹੋਣ ਦੇ ਨਾਲ-ਨਾਲ ਉਹ ਉੱਚ ਸਦਾਚਾਰਕ ਗੁਣਾਂ ਵਾਲਾ ਸਮਾਜ ਸੇਵੀ ਵੀ ਹੈ। ਉੱਭਰਦਾ ਤੱਥ ਇਹ ਹੈ ਕਿ ਵਰਤਮਾਨ ਯੁੱਗ ਦੀਆਂ ਸੁਧਰੀਆਂ ਹੋਈਆਂ ਸਦਾਚਾਰਕ ਹਾਲਤਾਂ ਕਿਸੇ ਧਾਰਮਿਕ ਨਸਲ ਕਾਰਣ ਨਹੀਂ ਹਨ, ਸਗੋਂ ਇਸ ਜ਼ਮਾਨੇ ਦੇ ਮਹਾਨ ਨੇਤਾਵਾਂ ਦੀ ਤਰਕਸ਼ੀਲ ਫਿਲਾਸਫੀ ਕਾਰਨ ਹਨ। ਬੱਚਿਆਂ ਵਿੱਚ ਆਚਰਨ ਅਤੇ ਸਦਾਚਾਰ ਦੀਆਂ ਚੰਗੀਆਂ ਉਦਾਹਰਣਾਂ ਦੇ ਕੇ ਅਸੂਲਾਂ ਦੀ ਸਿੱਖਿਆ ਪੈਦਾ ਕਰਨ ਦੀ ਲੋੜ ਹੈ, ਨਾ ਕਿ ਭ੍ਰਾਮਕ ਭਵਿੱਖੀ ਜੀਵਨ ਵਿੱਚ ਸਜ਼ਾਵਾਂ ਦੀਆਂ ਝੂਠੀਆਂ ਧਮਕੀਆਂ ਦੇ ਕੇ।



**- ਡਾ. ਅਬਰਾਹਮ ਟੀ. ਕਾਵੂਰ**
ਤਰਕਸ਼ੀਲ ਲਹਿਰ ਦਾ ਮੋਢੀ
(ਜਨਮ : 10 ਅਪ੍ਰੈਲ 1898)

### ਇਕਾਈ ਸਹਾਇਤਾ

**ਇਕਾਈ ਲੁਧਿਆਣਾ** : 1. ਹਰਚੰਦ ਸਿੰਘ ਥਰੀਕੇ (ਆਪਣੀ ਬੇਟੀ ਗਗਨਜੀਤ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ) 1000-00
2. ਆਤਮਾ ਸਿੰਘ (ਆਪਣੀ ਪੋਤਰੀ ਅਜ਼ੀਨੀਆ ਦੇ ਜਨਮ ਦਿਨ ਦੀ ਖੁਸ਼ੀ ਵਿੱਚ) - 500-00
3. ਜਸਵੰਤ ਜੀਰਖ (ਆਪਣੀ ਪੋਤਰੀ ਜਸ਼ਨਪ੍ਰੀਤ ਦੀ ਲੋਹੜੀ 'ਤੇ) - 500-00

**ਇਕਾਈ ਬਠਿੰਡਾ** : ਪਰਮਜੀਤ ਸਿੰਘ ਜ਼ਿਲ੍ਹਾ ਪ੍ਰਧਾਨ ਡੀ.ਟੀ.ਐਫ. ਬਠਿੰਡਾ (ਆਪਣੇ ਪਿਤਾ ਹਰਦੇਵ ਸਿੰਘ ਪਟਵਾਰੀ ਦੀ ਯਾਦ ਵਿੱਚ) - 1000-00

**ਇਕਾਈ ਫਰੀਦਕੋਟ** : ਬਲਵੰਤ ਸਿੰਘ ਭਾਈ ਰੂਪਾ (ਸਤਿਕਾਰਤ ਪੂਰਨ ਸਿੰਘ ਜੀ ਦੀ ਯਾਦ ਵਿੱਚ) - 500-00

# ਨਾਸਤਿਕ ਕੇਂਦਰ ਦੇ 75ਵੇਂ ਸਥਾਪਨਾ ਦਿਵਸ 'ਤੇ ਕਾਨਫ੍ਰੰਸ

ਨਾਸਤਿਕ ਕੇਂਦਰ ਵਿਯੇਵਾੜਾ ਵਿਖੇ ਨਾਸਿਤਕ ਕੇਂਦਰ ਦੇ 75ਵੇਂ ਸਥਾਪਨਾ ਦਿਵਸ ਨੂੰ ਕੌਮਾਂਤਰੀ ਕਾਨਫਰੰਸ ਵਜੋਂ ਮਨਾਇਆ ਗਿਆ। ਦੋ ਦਿਨ ਭਾਵ 5 ਅਤੇ 6 ਜਨਵਰੀ ਨੂੰ ਹੋਈ ਇਸ ਕਾਨਫ੍ਰੰਸ ਵਿੱਚ ਵਿਦੇਸਾਂ ਤੋਂ ਇਲਾਵਾ ਅਲੱਗ ਅਲੱਗ ਰਾਜਾਂ ਤੋਂ ਵਿਗਿਆਨਕ ਸੋਚ ਰੱਖਣ ਵਾਲੇ ਸੈਂਕੜਿਆਂ ਦੀ ਗਿਣਤੀ ਵਿੱਚ ਡੈਲੀਗੇਟ ਪੁੱਜੇ ਹੋਏ ਸਨ। ਤਰਕਸੀਲ ਸੁਸਾਇਟੀ ਪੰਜਾਬ ਰਜਿ: ਨੇ ਵੀ ਆਪਣੇ 40 ਡੈਲੀਗੇਟਾਂ ਨਾਲ ਸ਼ਮੂਲੀਅਤ ਕੀਤੀ। ਕਾਨਫਰੰਸ ਦੀ ਸ਼ੁਰੂਆਤ ਗੋਰਾ ਪਰਿਵਾਰ ਦੀ ਮੈਂਬਰ ਡਾ. ਡੀਮੋਸ ਗੋਰਾ ਦੇ ਸਵਾਗਤੀ ਡਾਂਸ ਨਾਲ ਹੋਈ। ਇਸ ਸਮੇਂ ਪੀ.ਐਮ. ਭਾਰਗਵ (ਸਾਬਕਾ ਵਾਇਸ ਚੇਅਰਮੈਨ, ਨੈਸ਼ਨਲ ਨਾਲਿਜ਼ ਕਮਿਸ਼ਨ ਅਤੇ ਮਾਨਵਤਾਵਾਦੀ ਆਗੂ) ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਬੋਲਦਿਆਂ ਕਿਹਾ ਕਿ ਸਮਾਜ ਵਿੱਚੋਂ ਅੰਧ ਵਿਸ਼ਵਾਸਾਂ ਦੇ ਖਾਤਮੇ ਵਾਸਤੇ ਵਿਗਿਆਨ ਅਤੇ ਤਕਨਾਲੋਜੀ ਦੀ ਜਰੂਰਤ ਹੈ। ਇਹ ਦੁੱਖ ਦੀ ਗੱਲ ਹੈ ਕਿ ਕਈ ਵਿਗਿਆਨੀ ਹੁੰਦੇ ਹੋਏ ਵੀ ਸਮਾਜਿਕ ਜ਼ਿੰਦਗੀ ਵਿੱਚ ਵਿਗਿਆਨੀ ਨਹੀਂ ਹੁੰਦੇ। ਉਹਨਾਂ ਕਿਹਾ ਕਿ ਨਾਸਤਿਕ ਕੇਂਦਰ ਨੇ ਆਰਥਿਕ ਅਤੇ ਸਮਾਜਿਕ ਬਰਾਬਰੀ ਵਾਸਤੇ ਅੰਦੋਲਨ ਚਲਾਇਆ ਹੈ। ਲੈਵੀ ਫਰੇਗਲ (ਸਾਬਕਾ ਪ੍ਰਧਾਨ ਇੰਟਰਨੈਸ਼ਨਲ ਹਿਉਮਨਿਸਟ ਐਥੀਕਲ ਯੂਨੀਅਨ) ਨੇ ਇਸ ਸਮੇਂ ਕਾਨਫ੍ਰੰਸ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਨਾਸਤਿਕ ਧਰਮ ਨੂੰ ਨਫ਼ਰਤ ਨਹੀਂ ਕਰਦੇ। ਇਹ ਕੇਵਲ ਤੱਥਾਂ ਅਤੇ ਵਾਸਤਵਿਕਤਾ ਦੇ ਆਧਾਰ ਉੱਪਰ ਗੱਲਤ ਧਾਰਨਾਵਾਂ ਦੀ ਅਲੋਚਨਾ ਕਰਦੇ ਨੇ। ਮਾਨਵੀ ਭਾਵਨਾਵਾਂ ਕੁਚਲਣ ਵਾਲਿਆਂ ਵਿਰੁੱਧ ਸਾਨੂੰ ਆਪਣੀ ਆਵਾਜ ਬੁਲੰਦ ਕਰਦੇ ਰਹਿਣਾ ਚਾਹੀਦਾ ਹੈ। ਕਾਨਫ੍ਰੰਸ ਦੇ ਮੁੱਖ ਪ੍ਰਬੰਧਕ ਡਾ. ਵਿਯਿਅਮ ਨੇ ਆਏ ਹੋਏ ਮਹਿਮਾਨਾਂ ਦਾ ਸਵਾਗਤ ਕਰਦਿਆਂ ਕਿਹਾ ਕਿ ਅੱਜ ਪੂਰੀ ਦੁਨੀਆ ਵਿੱਚ ਨਾਸਤਿਕਤਾ ਦਾ ਲਗਾਤਾਰ ਪ੍ਰਸਾਰ ਹੋ ਰਿਹਾ ਹੈ, ਜਿਸ ਦੀ ਅਜੋਕੇ ਸਮੇਂ ਵਿੱਚ ਬੜੀ ਅਹਿਮੀਅਤ ਹੈ। ਇਸ ਨਾਸਤਿਕਤਾ ਦੇ ਫੈਲਾਅ ਵਾਸਤੇ ਹੀ 1940 ਵਿੱਚ ਗੋਰਾ ਅਤੇ ਸਰਸਵਤੀ ਗੋਰਾ ਨੇ ਨਾਸਤਿਕ ਕੇਂਦਰ ਦੀ ਸ਼ੁਰੂਆਤ ਕੀਤੀ ਸੀ, ਜੋ ਕਿ ਅੱਜ 75ਵੀਂ ਵਰ੍ਹੇਗੰਢ ਮਨਾ ਰਿਹਾ ਹੈ। ਇਸ ਦੇ ਬਾਅਦ ਗੋਰਾ ਪਰਿਵਾਰ ਦੀ ਨਵੀਂ ਪੀੜ੍ਹੀ ਨੇ ਗੋਰਾ ਅਤੇ ਸਰਸਵਤੀ ਗੋਰਾ ਦੀਆਂ ਗਤੀਵਿਧੀਆਂ ਬਾਰੇ ਇਤਿਹਾਸਕ ਜਾਣਕਾਰੀ ਦਿੰਦਿਆਂ ਆਪਣੀ ਹਾਜ਼ਰੀ ਲੁਆਈ।

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵੱਲੋਂ ਹਰਚੰਦ ਭਿੰਡਰ ਨੇ ਕਿਹਾ ਕਿ ਇਹ ਕੇਂਦਰ, ਨਾਸਤਿਕ ਲਹਿਰ ਵਿੱਚ ਆਪਣਾ ਮਹੱਤਵਪੂਰਨ ਯੋਗਦਾਨ ਪਾ ਰਿਹਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਾਂਝ 2005 ਤੋਂ ਇਸ ਕੇਂਦਰ ਨਾਲ ਬਣੀ ਹੋਈ ਹੈ ਅਤੇ ਹਰ ਕਾਨਫ੍ਰੰਸ ਵਿੱਚ ਪੰਜਾਬ ਤੋਂ ਵੱਡੀ ਗਿਣਤੀ ਵਿੱਚ ਤਰਕਸ਼ੀਲ ਹਿੱਸਾ ਲੈਂਦੇ ਆ ਰਹੇ ਹਨ। ਜਸਵੰਤ ਮੋਹਾਲੀ ਨੇ ਤਰਕਸ਼ੀਲ ਸੁਸਾਇਟੀ ਦੇ ਇਤਿਹਾਸ ਅਤੇ ਇਸ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਦਿੱਤੀ।

ਪਹਿਲੇ ਸ਼ੈਸਨ ਤੋਂ ਬਾਅਦ ਗਰੁੱਪਾਂ ਵਿੱਚ ਨਾਸਤਿਕਤਾ ਸਬੰਧੀ ਵਿਸ਼ਿਆਂ ਉੱਪਰ ਵਿਚਾਰ ਚਰਚਾ ਹੋਈ, ਜਿਸ ਵਿੱਚ ਤਰਕਸ਼ੀਲਾਂ ਨੇ ਸਰਗਰਮੀ ਨਾਲ ਹਿੱਸਾ ਲਿਆ। ਇਸ ਕਾਨਫ੍ਰੰਸ ਦੇ ਦੂਜੇ ਦਿਨ ਸਮਾਪਤੀ ਸਮਾਰੋਹ ਨੂੰ ਸੰਬੋਧਨ ਕਰਦਿਆਂ ਡਾ. ਕੇ. ਵਿਰਾਮਨੀ (ਮੁਖੀ ਪੈਰੀਆਰ ਸੈਂਟਰ) ਨੇ ਕਿਹਾ ਕਿ ਸਾਰੀ ਦੁਨੀਆਂ ਦੋ ਫਲਸਫਿਆਂ ਵਿੱਚ ਵੰਡੀ ਹੋਈ ਹੈ। ਇੱਕ ਰੱਬ ਵਿੱਚ ਵਿਸਵਾਸ਼ ਕਰਨ ਵਾਲਿਆਂ ਅਤੇ ਦੂਜੀ ਨਾ ਵਿਸਵਾਸ ਕਰਨ ਵਾਲਿਆ ਵਿੱਚ, ਪਰ ਅਸੀਂ ਕਿਸੇ ਰੱਬ ਵਿੱਚ ਵਿਸ਼ਵਾਸ ਨਹੀਂ ਕਰਦੇ ਅਤੇ ਨਾ ਹੀ ਰੱਬ ਨਾ ਦੀ ਕੋਈ ਚੀਜ਼ ਹੈ। ਦੁਨੀਆਂ ਦੇ ਸਾਰੇ ਮਨੁੱਖ ਬਰਾਬਰ ਹਨ। ਸਾਡਾ ਕਿਸੇ ਦੂਜੇ ਸੰਸਾਰ ਵਿੱਚ ਵਿਸਵਾਸ਼ ਨਹੀਂ। ਅਸੀਂ ਇਸ ਧਰਤੀ ਨੂੰ ਹੀ ਵਧੀਆ ਬਣਾ ਸਕਦੇ ਹਾਂ। ਇਸ ਵਾਸਤੇ ਧਾਰਮਿਕ ਵਲਗਣਾਂ ਤੋਂ ਬਾਹਰ ਆਉਂਣਾ ਜਰੂਰੀ ਹੈ। ਇਸ ਕਾਨਫ੍ਰੰਸ ਵਿੱਚ ਮਿ: ਵੋਲਕਰ ਮੂਲਰ ਜਰਮਨੀ, ਡਾ ਨਰਿੰਦਰ ਨਾਇਕ, ਮਿ: ਯੂ. ਕਲਾਨਾਥਨ, ਮਿ: ਲਵਨਮ, ਬਾਬੂ ਗੋਗੀਨੇਨੀ, ਪ੍ਰੋ: ਧਨੇਸਵਰ ਸਾਹੂ, ਡਾ. ਚੰਦਨਾ ਚਕਰਵਰਤੀ, ਮਿ. ਵੀ ਬੀ ਰਾਵਤ, ਮਿ: ਹਮੀਦ, ਮਿ: ਰਾਜਗੋਪਾਲ, ਡਾ. ਰਣਜੀਤ ਅਦਿ ਨੇ ਵਿਸ਼ੇਸ ਤੌਰ ਤੇ ਭਾਗ ਲਿਆ।

ਇਥੇ ਹੀ 6 ਜਨਵਰੀ ਨੂੰ ਫੈਡਰੇਸ਼ਨ ਆਫ਼ ਇੰਡੀਅਨ ਰੈਸ਼ਨੇਲਿਸ਼ਟ ਐਸੋਸੀਏਸਨਜ਼ (**F.I.R.A.**) ਦੀ ਮੀਟਿੰਗ ਡਾ. ਨਰਿੰਦਰ ਨਾਇਕ ਦੀ ਪ੍ਰਧਾਨਗੀ ਹੇਠ ਹੋਈ। ਕੌਮੀ ਸਕੱਤਰ ਨੇ ਸਮੁੱਚੀ ਫਿਰਾ ਦੀ ਰਿਪੋਰਟ ਪੇਸ਼ ਕੀਤੀ। ਧਰਮ ਦੀ ਸਿਆਸਤ ਨਾਲੋਂ ਅਲਿਹਦਗੀ ਲਈ ਬਿਲ ਪਾਸ ਕਰਾਉਣ ਵਾਸਤੇ ਦਿੱਲੀ ਵਿਖੇ ਹੋਏ ਧਰਨੇ ਅਤੇ ਸੈਮੀਨਾਰ ਦਾ ਰੀਵਿਊ ਕੀਤਾ ਗਿਆ। ਇਸ ਸਮੇਂ ਫਿਰਾ ਦੀ ਕੌਮੀ ਕਾਨਫ੍ਰੰਸ ਜੋ ਕਿ ਇਸ ਸਾਲ ਵਿੱਚ ਹੋਣੀ ਹੈ, ਦੇ ਸਬੰਧ ਵਿੱਚ ਇਹ ਫੈਸਲਾ ਹੋਇਆ ਕਿ ਇਹ

ਕਾਨਫ੍ਰੰਸ ਉੜੀਸਾ ਦੀ ਜਥੇਬੰਦੀ ਉੜੀਸਾ ਰੈਸਨੇਲਿਸਟ ਐਸੋਸੀਏਸ਼ਨ ਦਸੰਬਰ ਵਿੱਚ ਕਰਾਵੇਗੀ। ਇਸ ਮੀਟਿੰਗ ਵਿੱਚ ਹੋਰਨਾਂ ਦੇ ਇਲਾਵਾ, ਮਿ. ਯੂ. ਕਲਾਨਾਥਨ, ਡਾ. ਦਾਨੇਸਵਰ ਸਾਹੂ, ਡਾ. ਵਿਯਿਅਮ (Dr. Vijayam), ਡਾ. ਕੇ ਵਿਰਾਮਨੀ, ਬਾਬੂ ਗੋਗੀਨੈਨੀ, ਮਾ. ਭਜਨ ਸਿੰਘ, ਜਸਵੰਤ ਜੀਰਖ, ਮਿ. ਵੀ ਬੀ ਰਾਵਤ, ਮਿ: ਹਮੀਦ, ਜੇ ਪੀ ਸਿੰਘ ਅਤੇ ਹਰਚੰਦ ਭਿੰਡਰ ਵਿਸ਼ੇਸ ਤੌਰ ਤੇ ਸਾਮਿਲ ਹੋਏ।

**ਭੋਪਾਲ ਸੈਮੀਨਾਰ** : ਪਿਛਲੇ ਕਈ ਸਾਲਾਂ ਤੋਂ ਸਰਗਰਮ ਪੀ.ਆਰ.ਐਸ. (ਪੀਪਲਜ ਰਿਸਰਚ ਸੁਸਾਇਟੀ) ਜੋ ਕਿ ਸਮਾਜਿਕ ਅਤੇ ਰਾਜਨੀਤਕ ਮਹੱਤਤਾ ਵਾਲੇ ਮਸਲਿਆਂ ਉੱਪਰ ਸੈਮੀਨਾਰ ਅਤੇ ਵਰਕਸ਼ਾਪ ਆਯੋਜਿਤ ਕਰਦੀ ਆ ਰਹੀ ਹੈ, ਨੇ ਇਸ ਵਾਰ 'ਰੂੜੀਵਾਦ ਦੀ ਰਾਜਨੀਤੀ : ਕੁਝ ਸਮਕਾਲੀਨ ਚਿੰਤਾਵਾਂ' ਵਿਸ਼ੇ ਉੱਪਰ 21 ਅਤੇ 22 ਦਸੰਬਰ 2013 ਨੂੰ ਸੈਮੀਨਾਰ ਕਰਵਾਇਆ। ਜਿਸ ਵਿੱਚ ਭੋਪਾਲ, ਦਿੱਲੀ ਅਤੇ ਮਹਾਂਰਾਸ਼ਟਰ ਤੋਂ ਵਿਸ਼ਾ ਮਾਹਰ ਅਤੇ ਅਗਾਂਹਵਧੂ ਅਤੇ ਤਰਕਸ਼ੀਲ ਜਥੇਬੰਦੀਆਂ ਦੇ ਆਗੂਆਂ ਸਮੇਤ 50 ਦੇ ਕਰੀਬ ਨੁਮਾਇੰਦੇ ਸ਼ਾਮਿਲ ਹੋਏ। ਇਸ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਹਰਚੰਦ ਭਿੰਡਰ ਅਤੇ ਰਾਮ ਕੁਮਾਰ ਨੇ ਸ਼ਮੂਲੀਅਤ ਕੀਤੀ।

ਸੈਮੀਨਾਰ ਦੀ ਸ਼ੁਰੂਆਤ ਕਰਦਿਆਂ ਜੋਗੇਸ ਦਿਵਾਨ ਨੇ ਸੰਖੇਪ ਜਾਣਕਾਰੀ ਦਿੰਦਿਆਂ ਦੱਸਿਆ ਕਿ ਅਜੋਕੇ ਸਮੇਂ ਵਿੱਚ ਰੂੜੀਵਾਦੀ ਧਾਰਨਾਵਾਂ ਦਾ ਬਹੁਤ ਪ੍ਰਭਾਵ ਹੈ, ਖਾਸ ਕਰਕੇ ਮੱਧ ਪ੍ਰਦੇਸ਼ ਵਿੱਚ। ਇੱਥੋਂ ਦੀ ਸਰਕਾਰ ਇਹਨਾਂ ਧਾਰਨਾਵਾਂ ਨੂੰ ਪੱਕਿਆਂ ਕਰਨ ਵਿੱਚ ਖਾਸ ਰੋਲ ਅਦਾ ਕਰ ਰਹੀ ਹੈ। ਇਸ ਕਰਕੇ ਅੱਜ ਅਗਾਂਹਵਧੂ ਅਤੇ ਚਿੰਤਨਸ਼ੀਲ ਲੋਕਾਂ ਦਾ ਫਰਜ ਬਣ ਜਾਂਦਾ ਹੈ ਕਿ ਉਹ ਇਹਨਾਂ ਪ੍ਰਤੀ ਸਮਾਜ ਨੂੰ ਜਾਗਰੂਕ ਕਰਨ।

ਇਸ ਸਮੇਂ ਖ਼ਗੋਲ ਵਿਗਿਆਨ ਦੇ ਮਾਹਿਰ ਅਮਿਤਾਭ ਪਾਂਡੇ ਨੇ ਜੋਤਿਸ਼ ਦੁਆਰਾ ਫੈਲਾਈਆਂ ਜਾਂਦੀਆਂ ਰੂੜੀਵਾਦੀ ਅਤੇ ਅੰਧਵਿਸ਼ਵਾਸੀ ਧਾਰਨਾਵਾਂ ਦੀ ਪੋਲ ਖੋਲੀ ਅਤੇ ਤਾਰਿਆਂ ਤੇ ਗ੍ਰਹਿਆਂ ਬਾਰੇ ਖੋਜ ਭਰਪੂਰ ਜਾਣਕਾਰੀ ਦਿੱਤੀ। ਇਸ ਉਪਰੰਤ ਹਿੰਦੀ ਭਾਸ਼ਾ ਦੇ ਪ੍ਰੋ. ਆਸੂਤੋਸ਼ ਕੁਮਾਰ ਨੇ ਵਿੱਦਿਆ ਵਿੱਚ ਰੂੜੀਵਾਦ ਬਾਰੇ ਪਰਚਾ ਪੜ੍ਹਦਿਆਂ ਦੱਸਿਆ ਕਿ ਕਿਵੇਂ ਸਾਡੀ ਸਿੱਖਿਆ ਵਿੱਚ ਵੀ ਰੂੜੀਵਾਦੀ ਧਾਰਨਾਵਾਂ ਨੂੰ ਪਰਪੱਕ ਕਰਨ ਵਾਲੇ ਤੱਤ ਹਨ।

ਹਰਚੰਦ ਭਿੰਡਰ ਨੇ ਭਾਰਤੀ ਆਧੁਨਿਕਤਾ ਅਤੇ ਰੂੜੀਵਾਦ ਦੀਆਂ ਸਮੱਸਿਆਵਾਂ ਵਿਸ਼ੇ ਤੇ ਗੱਲਬਾਤ ਕਰਦਿਆਂ ਕਿਹਾ ਕਿ ਅੱਜ ਭਾਰਤ ਵਿੱਚ ਹਰ ਕੋਈ ਆਧੁਨਿਕ ਤਕਨੀਕ ਵਰਤ ਰਿਹਾ ਹੈ, ਪਰ ਸੋਚ ਪੱਖੋਂ ਵਿਗਿਆਨਕ ਨਹੀਂ। ਮੰਡੀ ਨੇ ਵੀ ਰੂੜੀਵਾਦੀ ਮਾਨਸਿਕਤਾ ਦਾ ਲਾਹਾ ਲੈਂਦਿਆਂ ਇਸ ਨਾਲ ਸਬੰਧਤ ਪ੍ਰੋਡਕਟ ਬਣਾ ਕੇ ਵੇਚਣੇ ਸ਼ੁਰੂ ਕਰ ਦਿੱਤੇ ਹਨ।

ਦੂਜੇ ਦਿਨ ਦੇ ਸੈਮੀਨਾਰ ਵਿੱਚ ਵਿਜੇ ਕੁਮਾਰ ਨੇ ਡਾ. ਦਾਭੋਲਕਰ ਬਾਰੇ ਸੰਖੇਪ ਪਰ ਪ੍ਰਭਾਵਸ਼ਾਲੀ ਜਾਣਕਾਰੀ ਦਿੱਤੀ ਅਤੇ ਉਸਨੂੰ ਤਰਕਸ਼ੀਲ ਅੰਦੋਲਨ ਦਾ ਆਜ਼ਾਦੀ ਤੋਂ ਬਾਅਦ ਪਹਿਲਾਂ ਸ਼ਹੀਦ ਦੱਸਿਆ। ਮਾਲਿੰਦ ਦੇਸਮੁੱਖ ਜੋ ਕਿ ਮਹਾਂਰਾਸ਼ਟਰ ਅੰਧ ਸ਼ਰਧਾ ਨਿਰਮੂਲਨ ਸੰਸਥਾ ਦੇ ਸੈਕਟਰੀ ਹਨ, ਨੇ ਡਾ. ਦਾਭੋਲਕਰ ਦੇ ਜੀਵਨ ਬਾਰੇ ਅਤੇ ਸੰਸਥਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਉਹਨਾਂ ਨੇ ਮਹਾਂਰਾਸ਼ਟਰ ਵਿੱਚ ਬਣੇ ਅੰਧ ਵਿਸ਼ਵਾਸ ਵਿਰੋਧੀ ਕਾਨੂੰਨ ਬਾਰੇ ਵੀ ਜਾਣਕਾਰੀ ਦਿੱਤੀ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਰਾਮ ਕੁਮਾਰ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਕੰਮਾਂ ਅਤੇ ਪ੍ਰਚਾਰ ਦੇ ਢੰਗਾਂ ਬਾਰੇ ਉਦਾਹਰਣਾਂ ਸਹਿਤ ਜਾਣਕਾਰੀ ਦੇ ਨਾਲ ਨਾਲ ਸਵਾਲਾਂ ਦੇ ਜਵਾਬ ਵੀ ਦਿੱਤੇ।

ਇਸ ਬਾਅਦ ਅਨਿਲ ਸਦਗੋਪਾਲ ਨੇ ਆਪਣੇ ਪੇਪਰ ਰਾਹੀਂ ਜਾਣਕਾਰੀ ਦਿੱਤੀ ਕਿ ਭਾਰਤ ਮਜਹਬੀ ਕੱਟੜਤਾ ਵੱਲ ਵਧ ਰਿਹਾ ਹੈ। ਨਵਉਦਾਰਵਾਦ ਦੇ ਨਾਲ-ਨਾਲ ਧਾਰਮਿਕ ਕੱਟੜਤਾ ਵੀ ਵਧ ਰਹੀ ਹੈ। ਉਹਨਾਂ ਅੱਗੇ ਕਿਹਾ ਕਿ ਸ਼ਹੀਦ ਭਗਤ ਸਿੰਘ ਨੂੰ ਅੱਤਵਾਦ ਦਾ ਪ੍ਰਤੀਕ ਬਣਾ ਕੇ ਪੇਸ਼ ਕੀਤਾ ਜਾਂਦਾ ਹੈ ਅਤੇ ਉਸਦੀ ਵਿਚਾਰਧਾਰਾ ਨੂੰ ਦਬਾਇਆ ਜਾ ਰਿਹਾ ਹੈ।

ਈਸ਼ਵਰ ਸਿੰਘ ਦੋਸਤ ਨੇ ਸਾਰੇ ਪਰਚਿਆਂ ਤੋਂ ਬਾਅਦ ਆਪਣੇ ਵਿਚਾਰ ਦਿੱਤੇ। ਉਹਨਾਂ ਕਿਹਾ ਕਿ ਅੰਧਵਿਸ਼ਵਾਸ ਵਿਰੁੱਧ ਲੜਾਈ ਸਮਾਜਿਕ ਮੁਕਤੀ ਦੀ ਲੜਾਈ ਹੈ।

ਅੰਤ ਵਿੱਚ ਵਿਗਿਆਨਕ ਸੋਚ ਨੂੰ ਪ੍ਰਫੁੱਲਤ ਕਰਨ ਵਾਸਤੇ ਵਿਉਂਤਬੰਦੀ ਕਰਦੇ ਹੋਏ ਇਹ ਤਹਿ ਹੋਇਆ ਕਿ ਨਿਕਟ ਭਵਿੱਖ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਮਹਾਂਰਾਸ਼ਟਰ ਅੰਧ ਸ਼ਰਧਾ ਨਿਰਮੂਲਨ ਸੰਸਥਾ ਦੇ ਸਹਿਯੋਗ ਨਾਲ ਟ੍ਰੇਨਿੰਗ ਕੈਂਪ ਲਾਇਆ ਜਾਵੇਗਾ। ਪ੍ਰੋ. ਧਰਮਿੰਦਰ ਕੁਮਾਰ ਨੇ ਪੀ.ਆਰ.ਐਸ. ਵੱਲੋਂ ਧੰਨਵਾਦੀ ਸ਼ਬਦ ਕਹੇ।

ਇਸ ਸਮੇਂ ਰਾਮ ਕੁਮਾਰ ਅਤੇ ਮਾਲਿੰਦ ਦੇਸ਼ਮੁੱਖ ਨੇ ਜਾਦੂ ਦੀਆਂ ਆਇਟਮਾਂ ਪੇਸ਼ ਕੀਤੀਆਂ।

ਹਰਚੰਦ ਭਿੰਡਰ, 94179-23785

## ਤਰਕਸ਼ੀਲਾਂ ਦੇ ਸੁਝਾਵਾਂ 'ਤੇ ਪੰਜਾਬ ਸਕੂਲ ਸਿੱਖਿਆ ਬੋਰਡ ਨੇ ਕੀਤੀ ਪਾਠ ਪੁਸਤਕਾਂ ਵਿੱਚ ਸੋਧ

ਪੰਜਾਬ ਸਕੂਲ ਸਿੱਖਿਆ ਬੋਰਡ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਬੋਰਡ ਦੀਆਂ ਪੁਸਤਕਾਂ ਵਿਚਲੇ ਗੈਰ ਵਿਗਿਆਨਕ ਤੱਥਾਂ ਨੂੰ ਇੱਕ ਰਿਪੋਰਟ ਦੇ ਰੂਪ ਵਿੱਚ ਪੇਸ਼ ਕੀਤੇ ਜਾਣ ਤੋਂ ਬਾਅਦ ਸਿੱਖਿਆ ਨੂੰ ਵਿਗਿਆਨਕ ਲੀਹਾਂ ਤੇ ਢਾਲਣ ਲਈ ਕਿਤਾਬਾਂ ਵਿੱਚ ਸੋਧ ਕਰਨ ਦਾ ਫੈਸਲਾ ਕੀਤਾ ਹੈ। ਇਸ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ, ਜ਼ੋਨ ਚੰਡੀਗੜ੍ਹ ਦੇ ਨੁਮਾਇੰਦਿਆਂ ਦੀ ਪੰਜਾਬ ਸਕੂਲ ਸਿਖਿਆ ਬੋਰਡ ਦੀ ਚੇਅਰਪ੍ਰਸਨ, ਡਾਇਰੈਕਟਰ (ਅਕਾਦਮਿਕ) ਅਤੇ ਵਿਸ਼ਾ ਮਾਹਿਰਾਂ ਨਾਲ ਮਿਤੀ 22 ਅਕਤੂਬਰ 2013 ਨੂੰ ਮੀਟਿੰਗ ਹੋਈ ਸੀ। ਮੀਟਿੰਗ ਵਿਚ ਤਰਕਸ਼ੀਲ ਮੈਂਬਰਾਂ ਵੱਲੋਂ ਤਿਆਰ ਕੀਤੇ ਸੁਝਾਵਾਂ ਤੇ ਗੰਭੀਰਤਾ ਨਾਲ ਵਿਚਾਰ ਕੀਤਾ ਗਿਆ। ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਇਨ੍ਹਾਂ ਸੁਝਾਵਾਂ ਤੇ ਅਮਲ ਸਬੰਧੀ ਭੇਜੇ ਪੱਤਰ ਨੂੰ ਹੇਠਾਂ ਛਾਪਿਆ ਜਾ ਰਿਹਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਵਿਦਿਆਰਥੀਆਂ ਦੇ ਸਿਲੇਬਸ ਨੂੰ ਸਮੇਂ ਦੇ ਹਾਣ ਦਾ, ਵਿਗਿਆਨਕ, ਤਰਕ ਸੰਗਤ ਬਣਾਉਣ ਲਈ ਸਿਖਿਆ ਬੋਰਡ ਵਲੋਂ ਕੀਤੇ ਹਰ ਉਪਰਾਲੇ ਵਿਚ ਸਹਿਯੋਗ ਦੇਣ ਲਈ ਵਚਨਬੱਧ ਹੈ।



**ਅਮਰੀਤਾ ਗਿੱਲ**
ਡਾਇਰੈਕਟਰ (ਅਕਾਦਮਿਕ)

ਫੋਨ (ਦਫ਼ਤਰ) : 0172-3047373
(ਮੋਬਾਈਲ) : 09650969595
ਈ-ਮੇਲ: ddapseb@gmail.com

**ਪੰਜਾਬ ਸਕੂਲ ਸਿੱਖਿਆ ਬੋਰਡ**
ਵਿੱਦਿਆ ਭਵਨ, ਫੇਜ਼ 8
ਐਸ.ਏ.ਐਸ. ਨਗਰ (ਮੋਹਾਲੀ) ਪੰਜਾਬ -160 062

ਅ.ਸ. ਪੱਤਰ ਨੰ: 195
ਮਿਤੀ : 28/1/14

ਵੱਲ

ਤਰਕਸ਼ੀਲ ਸੁਸਾਇਟੀ ,ਪੰਜਾਬ
ਇਕਾਈ ਮੋਹਾਲੀ ,ਖਰੜ ਅਤੇ ਜ਼ੋਨ ਚੰਡੀਗੜ੍ਹ।

ਵਿਸ਼ਾ:- ਸਿਲੇਬਸ ਵਿੱਚ ਗੈਰ ਵਿਗਿਆਨਿਕ ਗੱਲਾਂ/ਤੱਥਾਂ ਨੂੰ ਹਟਾਉਣ/ ਬਦਲਣ ਸਬੰਧੀ।

ਉਪਰੋਕਤ ਵਿਸ਼ੇ ਸਬੰਧੀ ਆਪ ਵੱਲੋਂ ਪ੍ਰਾਪਤ ਪੱਤਰ ਨੰ:CH.Z-569/2013 ਮਿਤੀ 21-06-2013 ਨੂੰ ਚੰਗੀ ਤਰਾਂ ਘੋਖਣ ਉਪਰੰਤ ਸੂਚਿਤ ਕੀਤਾ ਜਾਂਦਾ ਹੈ ਕਿ ਅਕਾਦਮਿਕ ਸਾਲ 2014-15 ਤੋਂ ਛੇਵੀਂ ਤੋਂ ਦਸਵੀਂ ਸ਼੍ਰੇਣੀਆਂ ਵਾਸਤੇ ਵੱਖ-ਵੱਖ ਵਿਸ਼ਿਆਂ ਦੀਆਂ ਪਾਠ ਪੁਸਤਕਾਂ ਵਿੱਚ ਆਪ ਵੱਲੋਂ ਦਿੱਤੇ ਗਏ ਸੁਝਾਵਾਂ ਮੁਤਾਬਿਕ ਸੋਧ ਕਰ ਲਈ ਗਈ ਹੈ। ਇਸ ਸਮੇਂ ਪਾਠ ਪੁਸਤਕਾਂ ਛਪਾਈ ਅਧੀਨ ਹਨ। ਪੁਸਤਕਾਂ ਛੱਪ ਜਾਣ ਉਪਰੰਤ ਪਾਠ-ਪੁਸਤਕਾਂ ਦੀ ਇੱਕ ਕਾਪੀ ਆਪ ਜੀ ਨੂੰ ਮੁਹੱਈਆ ਕਰਵਾ ਦਿੱਤੀ ਜਾਵੇਗੀ।

ਡਾਇਰੈਕਟਰ (ਅਕਾਦਮਿਕ)
ਪੰਜਾਬ ਸਕੂਲ ਸਿੱਖਿਆ ਬੋਰਡ



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com



ਜਨਵਰੀ-ਫਰਵਰੀ 2014 ਅੰਕ ਦਾ ਮੁੱਖ ਪੰਨਾ ਵਧੀਆ ਲੱਗਾ। ਇਸ ਪੰਨੇ 'ਤੇ ਲਿਖੀ ਕੁਟੇਸ਼ਨ ਵਿਆਖਿਆ ਦੀ ਮੰਗ ਕਰਦੀ ਹੈ ਕਿਉਂਕਿ ਇਸ ਤੋਂ ਇਹ ਸਮਝ ਬਣਦੀ ਹੈ ਕਿ ਕਿਸੇ 'ਤੇ ਵਿਸ਼ਵਾਸ ਨਾ ਕਰੋ ਜਦ ਕਿ ਵਿਸ਼ਵਾਸਪਾਤਰਤਾ ਤੱਥਾਂ ਦੇ ਆਧਾਰ 'ਤੇ ਹੀ ਉਸਰਦੀ ਹੈ । ਇੰਝ ਲਗਦਾ ਹੈ ਕਿ ਸ਼ਬਦ ਵਿਸ਼ਵਾਸ ਦੀ ਥਾਂ ਅੰਧ-ਵਿਸ਼ਵਾਸ ਚੋਣਾ ਚਾਹੀਦਾ ਸੀ । ਇਸ ਅੰਕ ਦੇ ਦੂਜੇ ਪੰਨੇ 'ਤੇ ਸ੍ਰੀ ਕੁਲਵਿੰਦਰ ਨਗਾਰੀ ਅਤੇ ਰਾਮ ਸਿੰਘ ਨਿਰਮਾਣ ਦੀਆਂ ਰੰਗਦਾਰ ਤਸਵੀਰਾਂ ਲਿਖਤਾਂ ਨੂੰ ਚਾਰ ਚੰਨ ਲਾਉਂਦੀਆਂ ਸਨ । ਸਾਰੇ ਲੇਖਕਾਂ ਦੀਆਂ ਤਸਵੀਰਾਂ ਵੀ ਰੰਗਦਾਰ ਹੋਣ । ਕਿਤੇ-ਕਿਤੇ ਪਰੂਫ ਰੀਡਿੰਗ ਦੀਆਂ ਗਲਤੀਆਂ ਰੜਕਦੀਆਂ ਸਨ । ਸ੍ਰੀ ਹੇਮ ਰਾਜ ਸਟੈਨੋ ਦੇ ਆਰਟੀਕਲ ਬਾਰੇ ਜ਼ੋਨ ਪੱਧਰੀ ਸੈਮੀਨਾਰਾਂ 'ਚ ਚਰਚਾ ਦੀ ਲੋੜ ਹੈ । ਚੇਤਨ ਲਹਿਰਾ ਦੀ ਲਿਖਤ 'ਹਾਇਕੂ' ਦੇ ਅਰਥ ਸਮਝ ਨਹੀਂ ਆਏ । ਡਾ. ਹਰਸ਼ਿੰਦਰ ਕੌਰ ਨਾਂ ਖੁੱਲ੍ਹਾ ਖ਼ਤ ਉਸ ਦੇ ਚਿਹਰੇ ਦਾ ਲੁਕਿਆ ਰੂਪ ਵਿਖਾ ਗਿਆ । ਸਰਵ ਸ੍ਰੀ ਭਜਨ ਗਿੱਲ (ਮਾ:), ਅਵਤਾਰ ਗਿੱਲ ਅਤੇ ਗੁਰਮੇਲ ਗਿੱਲ ਜੱਟਵਾਦ 'ਚੋਂ ਬਾਹਰ ਆਉਣ । ਚੰਡੀਗੜ੍ਹ ਜ਼ੋਨ ਵੱਲੋਂ ਖਾਸ ਕਰ ਕੇ ਸਨਮਾਨਯੋਗ ਜਰਨੈਲ ਕ੍ਰਾਂਤੀ ਜੀ ਵੱਲੋਂ ਸਿੱਖਿਆ ਬੋਰਡ ਦੇ ਸਲੇਬਲ ਵਿੱਚੋਂ ਅੰਧ-ਵਿਸ਼ਵਾਸੀ ਪਾਠ ਕ੍ਰਮ ਹਟਾਉਣ ਦੀ ਪਹਿਲ ਕਦਮੀ ਜਥੇਬੰਦੀ ਲਈ ਮਾਣਮੱਤੀ ਪ੍ਰਾਪਤੀ ਹੈ । ਬੱਚਿਆਂ ਲਈ ਦਸ ਸਵਾਲ, ਇੰਝ ਪੜ੍ਹੋ ਬੱਚਿਓ ਪੁਸਤਕਾਂ ਅਤੇ ਆਓ ਜਾਦੂ ਸਿੱਖੀਏ ਕਾਲਮ ਸ਼ੁਰੂ ਹੋਣ ਨਾਲ ਬੱਚਿਆਂ ਵਿੱਚ ਮੈਗਜ਼ੀਨ ਨੇ ਥਾਂ ਬਣਾਈ ਹੈ । ਵਧੀਆ ਉੱਦਮ ਹੈ। ਸਰਗਰਮੀਆਂ ਪੜ੍ਹ ਕੇ ਖੁਸ਼ੀ ਹੁੰਦੀ ਹੈ । ਭੀਖੀ ਇਕਾਈ ਦੇ ਤਰਕਸ਼ੀਲ ਮੇਲੇ ਵਿੱਚ ਪਟਵਾਰੀ ਭਗਵੰਤ ਸਿੰਘ ਵੱਲੋਂ ਆਪਣੀ ਧੀ ਬਾਰੇ ਪ੍ਰਗਟਾਏ ਜਜ਼ਬਾਤ ਸਹਾਹੁਣ ਯੋਗ ਹਨ । 'ਸੋਚਾਂ ਦੇ ਸਿਰਨਾਵੇਂ' ਕਿਤਾਬ ਲਈ ਜਗਸੀਰ ਜੀਦਾ ਅਤੇ ਅਦਾਰਾ ਵਧਾਈ ਦੇ ਹੱਕਦਾਰ ਹਨ । ਵਿਦੇਸ਼ਾਂ ਵਿੱਚ ਤਰਕਸ਼ੀਲ ਸਰਗਰਮੀਆਂ ਜਥੇਬੰਦੀ ਦਾ ਉਤਸ਼ਾਹ ਵਧਾਉਂਦੀਆਂ ਹਨ । ਮੈਟਰ ਅਤੇ ਤਸਵੀਰਾਂ ਦੀ ਸੈਟਿੰਗ ਬਹੁਤ ਵਧੀਆ ਹੁੰਦੀ ਹੈ । ਮੈਗਜ਼ੀਨ ਬਹੁਤ ਹੀ ਕਾਬਲੇ-ਤਾਰੀਫ਼ ਹੁੰਦਾ ਹੈ । ਅਦਾਰੇ ਨੂੰ ਬਹੁਤ-ਬਹੁਤ ਵਧਾਈਆਂ ।

**- ਅਜੀਤ ਪ੍ਰਦੇਸ਼ੀ**

ਜਨਵਰੀ-ਫਰਵਰੀ 2014 ਅੰਕ ਦੀ ਸੰਪਾਦਕੀ ਬਹੁਤ ਹੀ ਪ੍ਰਸ਼ੰਸਾ ਯੋਗ ਸੀ । ਲੇਖ 'ਵਿਟਾਮਿਨਾਂ-ਟਾਨਿਕਾਂ' ਦਾ ਗੋਰਖ ਧੰਦਾ ਬਹੁਤ ਹੀ ਉੱਚ-ਪੱਧਰ ਦੀ ਜਾਣਕਾਰੀ ਦੇਣ ਵਾਲਾ ਲੇਖ ਹੈ । ਅਜਿਹੇ ਲੇਖ 'ਤਰਕਸ਼ੀਲ' ਮੈਗਜ਼ੀਨ ਵਿੱਚ ਲੱਗਣੇ ਬਹੁਤ ਜ਼ਰੂਰੀ ਹਨ । ਰਾਹੁਲ ਸੰਕ੍ਰਤਾਇਨ ਹਿੰਦੀ ਦੇ ਮਹਾਨ ਮਾਰਕਸਵਾਦੀ ਚਿੰਤਕ ਹਨ । ਉਹਨਾਂ ਦੀ ਪੁਸਤਕ 'ਭੱਜੋ ਨਾ, ਦੁਨੀਆਂ ਨੂੰ ਬਦਲੋ' ਲੜੀਵਾਰ ਛਾਪ ਕੇ ਤੁਸੀਂ ਇੱਕ ਮਿਆਰੀ ਕੰਮ ਕਰ ਰਹੇ ਹੋ । ਸੰਵਾਦ ਦੇ ਰੂਪ ਵਿੱਚ ਲਿਖੀ ਇਹ ਪੁਸਤਕ ਬਹੁਤ ਦਿਲਚਸਪ ਰੂਪ ਨਾਲ ਦਾਰਸ਼ਨਿਕ ਤੱਥਾਂ ਨੂੰ ਪੇਸ਼ ਕਰਦੀ ਹੈ । 'ਬ੍ਰਹਿਮੰਡ ਯਾਤਰਾ' ਲੜੀਵਾਰ ਵੀ ਬਹੁਤ ਰੌਚਕ ਸ਼ੈਲੀ ਵਿੱਚ ਚੱਲ ਰਿਹਾ ਹੈ ।

**- ਜਸਦੇਵ ਪੂਨੀਆ, ਹਮੀਰਗੜ੍ਹ (ਸੰਗਰੂਰ)**

ਤਰਕਸ਼ੀਲ ਦਾ ਅੰਕ 'ਜਨਵਰੀ-ਫਰਵਰੀ 2014' ਪੜ੍ਹਿਆ । ਟਾਈਟਲ ਬਹੁਤ ਵਧੀਆ ਲੱਗਿਆ । ਨੀਤਸ਼ੇ ਦੀ ਕੁਟੇਸ਼ਨ ਧਿਆਨ ਖਿੱਚਦੀ ਹੈ । ਹੇਮ ਰਾਜ ਸਟੈਨੋ ਦਾ ਲੇਖ ਬਹੁਤ ਵਧੀਆ ਹੈ । ਰਾਜਨੀਤਕ ਤੌਰ 'ਤੇ ਚੇਤੰਨ ਕਰਨ ਵਾਲਾ ਹੈ । ਮਿੰਨੀ ਕਹਾਣੀ 'ਰਾਜ ਤੇ ਧਰਮ' ਬਹੁਤ ਵਧੀਆ ਲੱਗੀ । ਦਸ ਸਵਾਲ, ਆਓ ਜਾਦੂ ਸਿੱਖੀਏ, ਜਗਿਆਸਾ, ਇੰਝ ਪੜ੍ਹੀਏ ਪੁਸਤਕਾਂ, ਬ੍ਰਹਿਮੰਡ ਯਾਤਰਾ ਆਦਿ ਕਾਲਮ/ਲੜੀਵਾਰ, ਲਗਾਤਾਰ ਚੱਲਣੇ ਚਾਹੀਦੇ ਹਨ । ਇਹ ਵਿਦਿਆਰਥੀ ਵਰਗ ਨੂੰ ਆਪਣੇ ਵੱਲ ਖਿੱਚਣ ਵਾਲੇ ਹਨ ।

**- ਜਸਵੀਰ ਕੌਰ. ਮਾਂਡਵੀ (ਸੰਗਰੂਰ)**

I am writing this letter to express my great pleasure at finding out that there are like minded people who are trying to challenge the widespread superstition prevalent in our Society (especially in Punjab)

Keep doing the great work……..

**- Sarabjeet, Houston, TX, USA**

ਤਰਕਸ਼ੀਲ ਪੰਜਾਬੀ ਮੈਗਜ਼ੀਨ ਵਿੱਚ ਪੁੱਛੇ ਜਾ ਰਹੇ

10 ਸਵਾਲ ਇਕ ਬਹੁਤ ਵਧੀਆ ਉਪਰਾਲਾ ਹੈ। ਪ੍ਰਸ਼ਨ ਹੋਰ ਔਖੇ ਅਤੇ ਵਿਗਿਆਨਕ, ਤਰਕਸ਼ੀਲ ਸੋਚ ਪੈਦਾ ਕਰਨ ਵਾਲੇ ਹੋਣੇ ਚਾਹੀਦੇ ਹਨ, ਸਧਾਰਨ ਜਨਰਲ ਨਾਲਿਜ ਦੇ ਸਵਾਲ ਸਾਡਾ ਟੀਚਾ ਪੂਰਾ ਨਹੀਂ ਕਰ ਸਕਦੇ। ਸੋ ਸੁਧਾਰ ਜਾਰੀ ਰਹਿਣਾ ਚਾਹੀਦਾ ਹੈ, ਯਤਨ ਹੋਰ ਤੇਜ਼ ਕਰਨੇ ਚਾਹੀਦੇ ਹਨ। ਇਸ ਤੋਂ ਇਲਾਵਾ ਤਰਕਸ਼ੀਲ ਮੈਗਜ਼ੀਨ ਵਿੱਚ ਛਪਦੇ ਵੱਖ ਵੱਖ ਵਿਸ਼ਿਆਂ 'ਤੇ ਅਧਾਰਿਤ ਲੇਖਾਂ ਦੀ ਗੁਣਵੱਤਾ ਹੋਰ ਕਿਸੇ ਮੈਗਜ਼ੀਨ ਤੋਂ ਕਈ ਗੁਣਾ ਉੱਪਰ ਹੁੰਦੀ ਹੈ। ਜਿਸ ਨੇ ਤਰਕਸ਼ੀਲ ਮੈਗਜ਼ੀਨ ਨੂੰ ਧਿਆਨ ਨਾਲ ਪੜ੍ਹ ਲਿਆ ਹੋਵੇ ਉਸਨੂੰ ਆਪਣਾ ਗਿਆਨ ਵਧਾਉਣ ਲਈ ਕਿਤੇ ਜਾਣ ਦੀ ਜ਼ਰੂਰਤ ਨਹੀਂ ਹੈ। ਬਾਕੀ ਰਸਾਲਿਆਂ ਅਤੇ ਲਗਭਗ ਟੀ.ਵੀ. ਦੇ ਪ੍ਰੋਗਰਾਮਾਂ ਦਾ ਪੱਧਰ ਬਹੁਤ ਨੀਚੇ ਹੈ।

ਅੰਬਾਲਾ ਕੈਂਟ-090343-12830

ਤਰਕਸ਼ੀਲ ਦਾ ਜਨਵਰੀ-ਫਰਵਰੀ ਅੰਕ ਪੜ੍ਹਿਆ। ਸੰਪਾਦਕੀ ਦਾ ਪੱਧਰ ਉੱਚਾ, ਸਰਲ, ਸਮਝ ਆਉਣ ਵਾਲਾ ਅਤੇ ਪ੍ਰੇਰਨਾਦਾਇਕ ਵਿਚਾਰਾਂ ਨਾਲ ਓਤਪੋਤ ਸੀ। ਹੇਮ ਰਾਜ ਸਟੈਨੋ ਨੇ ਕਾਂਗਰਸ ਤੇ ਭਾਜਪਾ ਦੇ ਅਸਲ ਖਾਸੇ ਨੂੰ ਤੱਥਾਂ ਸਹਿਤ ਪਾਠਕਾਂ ਦੇ ਸਨਮੁੱਖ ਕੀਤਾ ਹੈ। ਸਟੈਨੋ ਸਾਹਿਬ ਭਲੀ ਭਾਂਤ ਜਾਣਦੇ ਹਨ ਕਿ ਲੋਕ ਕਿਸੇ ਬਦਲ ਦੀ ਭਾਲ ਵਿੱਚ ਹਨ ਜੋ ਉਨ੍ਹਾਂ ਨੂੰ ਨਹੀਂ ਮਿਲ ਰਿਹਾ। ਉਹ ਲੋਕ ਚਾਹੇ ਜਾਂ ਅਣਚਾਹੇ ਅਜਿਹੀਆਂ ਪਾਰਟੀਆਂ ਦੇ ਪੱਖ 'ਚ ਭੁਗਤ ਜਾਂਦੇ ਹਨ। ਰਾਜਸੀ ਚੇਤੰਨਤਾ ਲਈ ਤਰਕ ਦੀ ਵਰਤੋਂ ਰਾਹੀਂ ਕਿਸੇ ਰਾਹ ਤੋਰਨ ਦਾ ਯਤਨ ਤੁਹਾਡੇ ਵੱਲੋਂ ਸ਼ਲਾਘਾਯੋਗ ਹੈ। ਦਿਮਾਗੀ ਮੌਤ ਸਬੰਧੀ ਜਾਣਕਾਰੀ ਤਰਕਸ਼ੀਲ ਦੇ ਪਾਠਕਾਂ ਲਈ ਨਿਵੇਕਲੀ ਹੈ। ਪਾਰਥ ਗਾਂਧੀ ਦੇ ਪਰਿਵਾਰ ਵੱਲੋਂ ਇਹ ਹੋਰ ਜਿਗਰੇ ਦਾ ਕੰਮ ਹੈ ਕਿ ਦਿਮਾਗੀ ਮੌਤ ਦੀ ਹਾਲਤ ਵਿੱਚ ਜਦੋਂ ਹੋਰ ਅੰਗ ਅਜੇ ਆਮ ਵਾਂਗ ਕੰਮ ਕਰ ਰਹੇ ਹੋਣ, ਉਨ੍ਹਾਂ ਅੰਗਾਂ ਨੂੰ ਦਾਨ ਕਰ ਦੇਣਾ। ਜਗਸੀਰ ਜੀਦਾ ਦੀਆਂ ਵਿਅੰਗਮਈ ਬੋਲੀਆਂ ਪ੍ਰਸੰਸਾਯੋਗ ਹਨ। ਕਵਿਤਾਵਾਂ ਦੀ ਚੋਣ ਦਾ ਪੱਧਰ ਹੋਰ ਉੱਚਾ ਚੁੱਕਣ ਦੀ ਲੋੜ ਹੈ। ਇੰਜ:ਜੁਝਾਰ ਲੌਂਗੋਵਾਲ ਦੀ ਮਿੰਨੀ ਕਹਾਣੀ "ਰਾਜ ਤੇ ਧਰਮ" ਅਤੇ ਹਰੀ ਸ਼ੰਕਰ ਪਰਸਾਈ ਦੀ "ਹੋਣਹਾਰ" ਪਸੰਦ ਆਈਆਂ। ਅਵਤਾਰ ਗੋਂਦਾਰਾ ਜੀ ਨੇ "ਅਲਵਿਦਾ ਤੇ ਖੁਸਆਮਦੀਦ" ਵਿੱਚ ਮਹੱਤਵਪੂਰਨ ਨੁਕਤਾ ਉਠਾਇਆ ਹੈ ਕਿ ਜਿਹੜੇ ਲੋਕ ਕ੍ਰਿਸ਼ਨ ਬਰਗਾੜੀ ਵਾਂਗ ਦਿਨ-ਰਾਤ ਜਨਤਕ ਕਾਰਜਾਂ ਦੇ ਲੇਖੇ ਲਾਉਂਦੇ ਹਨ, ਫਿਰ ਉਨ੍ਹਾਂ ਨੂੰ ਲੋਕਾਂ ਦੇ ਹੁੰਗਾਰਿਆਂ ਦੀ ਘਾਟ ਨਹੀਂ ਰਹਿੰਦੀ। ਗੋਂਦਾਰਾ ਜੀ ! ਜਨਤਕ ਜਥੇਬੰਦੀਆਂ 'ਚ ਕੰਮ ਕਰਦਿਆਂ ਲੋਕਾਂ ਦਾ ਇਹ ਗਿਲਾ ਵੀ ਨਿਰਮੂਲ ਨਹੀਂ ਕਿ ਮੁਸੀਬਤ ਸਮੇਂ ਆਪਣੀ ਹੀ ਜਥੇਬੰਦੀ ਵੱਲੋਂ ਸਹੀ ਹੁੰਗਾਰਾ ਨਹੀਂ ਭਰਿਆ ਜਾਂਦਾ। ਇਹੋ ਹੀ ਕਾਰਨ ਹੈ ਕਿ ਸਮਾਜਿਕ ਸੁਰੱਖਿਆ ਖਾਤਰ ਲੋਕ ਧਰਮ-ਇਕੱਠਾਂ ਵੱਲ ਝੁਕੇ ਰਹਿੰਦੇ ਹਨ। ਕਿਸੇ 'ਵੇਲੇ-ਕੁਵੇਲੇ' ਦੇ ਸਮੇਂ ਉਨ੍ਹਾਂ ਨੂੰ ਵਧੇਰੇ ਸੁਰੱਖਿਆ ਮਹਿਸੂਸ ਹੁੰਦੀ ਹੈ।

ਕੁਲਵਿੰਦਰ ਸਿੰਘ, ਮਲੋਟ

## ਚੋਣਾਂ ਬਨਾਮ ਸੱਚ

ਗ੍ਰਹਿ ਸਕੱਤਰ, ਗ੍ਰਹਿ ਮੰਤਰੀ ਦੇ ਦਫ਼ਤਰ ਵਿੱਚ ਤੇਜੀ ਨਾਲ ਪ੍ਰਵੇਸ਼ ਕਰਦਿਆਂ ਕਹਿਣ ਲੱਗਾ "ਸਰ ਉਸ ........ ਦੀ ਕੱਲ੍ਹ ਮੌਤ ਹੋ ਗਈ ਹੈ । ਇੱਕ ਲੱਖ ਪੈਰੋਕਾਰ ਉਹਦੇ ਡੇਰੇ ਵਿੱਚ ਇਕੱਠੇ ਹੋ ਚੁੱਕੇ ਨੇ ਤੇ ਅਜੇ ਆਉਣ ਦਾ ਸਿਲਸ਼ਿਲਾ ਜਾਰੀ ਹੈ ।"

"ਪਰ ਉਹਦੇ ਪੈਰੋਕਾਰ ਤੇ ਡੇਰੇ ਦੇ ਪ੍ਰਬੰਧਕ ਤਾਂ ਕਹਿ ਰਹੇ ਨੇ ਕਿ ਉਹ ਸਮਾਧੀ ਵਿੱਚ ਲੀਨ ਹੈ" ਮੰਤਰੀ ਨੇ ਮੋੜਵਾਂ ਪ੍ਰਸ਼ਨ ਕੀਤਾ ।

"ਨਹੀਂ ਸਰ, ਉਹ ਮਰ ਚੁੱਕਿਆ ਹੈ।"

"ਜੋ ਉਹਦੇ ਪੈਰੋਕਾਰ ਕਹਿੰਦੇ ਹਨ, ਸਿਰਫ ਉਸਨੂੰ ਹੀ ਸੱਚ ਮੰਨੋ ਭਾਵੇਂ ਉਹ ਕਹਿਣ ਚੋਲਾ ਛੱਡਿਆ ਹੈ........ ਭਾਵੇਂ ਕਹਿਣ ਸਮਾਧੀ ਵਿੱਚ ਹੈ........। ਚੋਣਾਂ ਸਿਰ 'ਤੇ ਨੇ, ਆਪਾਂ ਅਜਿਹਾ ਕੋਈ ਰਿਸਕ ਨਹੀਂ ਲੈ ਸਕਦੇ।"

"ਪਰ ਸਰ ........ ਇਸ ਵਿਗਿਆਨ ਦੇ ਯੁੱਗ ਵਿੱਚ ਅਜਿਹੇ ਪ੍ਰਚਾਰ ਨਾਲ ਦੇਸ਼ ਦੇ ਲੱਖਾਂ ਸਕੂਲੀ ਬੱਚਿਆਂ ਦੇ ਦਿਮਾਗਾਂ 'ਤੇ ਗਲਤ ਅਸਰ ਹੋ ਸਕਦੈ, ਨਾਲੇ ਸਾਡੇ ਸੰਵਿਧਾਨ ਦੀ ਧਾਰਾ ........।"

"ਤੁਸੀਂ ਸਿਰਫ ਇਹ ਦੇਖੋ ਇਸਦਾ ਚੋਣਾਂ 'ਤੇ ਕੀ ਅਸਰ ਪੈ ਸਕਦਾ ਹੈ, ਪ੍ਰਭੂ ਗੁਰਲੀਨ ਦੇ ਲੱਖਾਂ ਪੈਰੋਕਾਰ ਚੋਣ ਨਤੀਜਿਆਂ ਨੂੰ ਪ੍ਰਭਾਵਿਤ ਕਰ ਸਕਦੇ ਨੇ ........ ਇਹ ਸੰਵਿਧਾਨ ਦੀ ਧਾਰਾ ਅਤੇ ਬੱਚਿਆਂ ਦੇ ਦਿਮਾਗਾਂ ਬਾਰੇ ਸੋਚਣ ਦਾ ਕੰਮ ਸਰਕਾਰ ਦਾ ਹੈ" ਮੰਤਰੀ ਨੇ ਤਿੱਖੇ ਲਹਿਜੇ ਵਿੱਚ ਵਿੱਚੋਂ ਹੀ ਟੋਕਦਿਆਂ ਗੱਲ ਖਤਮ ਕੀਤੀ ।

"ਜੀ ਸਰ" ਕਹਿ ਕੇ ਗ੍ਰਹਿ ਸਕੱਤਰ ਉੱਠ ਖੜ੍ਹਾ ਹੋਇਆ ।

ਅਗਲੇ ਹੀ ਪਲ ਗ੍ਰਹਿ ਸਕੱਤਰ ਡੇਰੇ ਵਿੱਚ ਪੁਲਿਸ ਕੰਟਰੋਲ ਰੂਮ, ਸਥਾਪਿਤ ਕਰਨ, ਘੱਟੋ-ਘੱਟ ਦਸ ਡਾਕਟਰਾਂ ਦੀਆਂ ਟੀਮਾਂ ਤੇ ਚਲਦੀਆਂ-ਫਿਰਦੀਆਂ ਡਿਸਪੈਂਸਰੀਆਂ, ਐਸ.ਐਸ.ਪੀ. ਅਤੇ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਨੂੰ ਉੱਥੇ ਹਾਜ਼ਰ ਰਹਿਣ ਦੇ ਨਿਰਦੇਸ਼ ਜਾਰੀ ਕਰਨ ਲੱਗ ਪਿਆ ।

**- ਇੰਜ: ਜੁਝਾਰ ਲੌਂਗੋਵਾਲ**, 98728-83701

# ਪੇਸ਼ ਕਦਮੀਆਂ

***ਸੂਬਾਈ ਤਰਕਸ਼ੀਲ ਵਰਕਸ਼ਾਪ :*** ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਤਰਕਸ਼ੀਲ ਜ਼ੋਨ ਪੱਧਰੀ/ਇਕਾਈ ਪੱਧਰੀ ਬੁਲਾਰਿਆਂ ਨੂੰ ਪ੍ਰੇਰਣਾ, ਬੌਧਿਕਤਾ ਪ੍ਰਦਾਨ ਕਰਨ ਲਈ ਬਠਿੰਡਾ, ਮਾਨਸਾ, ਬਰਨਾਲਾ, ਫਾਜ਼ਿਲਕਾ ਜ਼ੋਨਾਂ ਦੀਆਂ ਇਕਾਈਆਂ ਦੀ ਇੱਕ ਇੱਕ-ਰੋਜਾ ਤਰਕਸ਼ੀਲ ਟ੍ਰੇਨਿੰਗ ਵਰਕਸ਼ਾਪ ਟੀਚਰਜ਼ ਹੋਮ, ਬਠਿੰਡਾ ਵਿਖੇ ਆਯੋਜਿਤ ਕੀਤੀ ਗਈ। ਸੁਸਾਇਟੀ ਦੇ ਸੂਬਾਈ ਆਗੂਆਂ ਰਾਜਿੰਦਰ ਭਦੌੜ, ਭੂਰਾ ਸਿੰਘ ਮਹਿਮਾ ਸਰਜਾ, ਹਰਿੰਦਰ ਲਾਲੀ, ਚੰਨਣ ਵਾਂਦਰ ਨੇ ਵੱਖ-ਵੱਖ ਵਿਸ਼ਿਆਂ 'ਤੇ ਬਹੁਤ ਹੀ ਵਿਸਥਾਰ ਨਾਲ ਹਰ ਨੁਕਤੇ ਤੋਂ ਵਿਚਾਰ ਸਾਂਝੇ ਕੀਤੇ। ਸਟੇਜ ਸੰਚਾਲਨ ਸੂਬਾਈ ਆਗੂ ਹੇਮ ਰਾਜ ਸਟੈਨੋ ਨੇ ਕੀਤਾ। ਕੌਮਾਂਤਰੀ ਵਿਭਾਗ ਦੇ ਇੰਚਾਰਜ ਹਰਚੰਦ ਭਿੰਡਰ ਨੇ ਵੱਖ-ਵੱਖ ਰਾਜਾਂ ਵਿੱਚ ਅਤੇ ਕੌਮੀ ਪੱਧਰ 'ਤੇ ਸੁਸਾਇਟੀ ਦੀਆਂ ਹਮ ਖਿਆਲ ਜਥੇਬੰਦੀਆਂ ਵੱਲੋਂ ਚੱਲ ਰਹੀਆਂ ਸਰਗਰਮੀਆਂ ਬਾਰੇ ਜਾਣਕਾਰੀ ਦਿੱਤੀ। ਆਗੂਆਂ ਨੇ ਵੱਖ-ਵੱਖ ਉੱਠੇ ਸੁਆਲਾਂ ਦੇ ਜਵਾਬ ਬਾਖੂਬੀ ਪ੍ਰਦਾਨ ਕੀਤੇ। ਇਸ ਮੌਕੇ ਮਾਸਟਰ ਗਿਆਨ ਸਿੰਘ, ਹਾਕਮ ਸਿੰਘ, ਹਰਨੇਕ ਸਿੰਘ, ਕੁਲਵੰਤ ਸਿੰਘ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ। ਜ਼ੋਨ ਬਠਿੰਡਾ ਦੇ ਮੁਖੀ ਰਣਜੀਤ ਸਿੰਘ ਅਤੇ ਇਕਾਈ ਬਠਿੰਡਾ ਮੁਖੀ ਰਾਮ ਸਿੰਘ ਨਿਰਮਾਣ ਨੇ ਸਾਰਿਆਂ ਦਾ ਧੰਨਵਾਦ ਕੀਤਾ। **ਕੇਵਲ ਕ੍ਰਿਸ਼ਨ**

***ਇਕਾਈ ਰੋਪੜ : ਸਕੂਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ :*** ਵਿਦਿਆਰਥੀਆਂ ਦੀ ਸੋਚ ਵਿਗਿਆਨਕ ਬਣਾਉਣ ਲਈ ਸ. ਹਾਈ ਸਕੂਲ ਕੁਲਾਰਾਂ, ਸ.ਸ.ਸ. ਸਕੂਲ ਰਤਨਗੜ੍ਹ, ਸ.ਹ. ਸਕੂਲ ਖੱਡ ਬਠਲੌਰ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਪ੍ਰੋਗਰਾਮ ਦਾ ਆਰੰਭ ਅਜੀਤ ਪ੍ਰਦੇਸ਼ੀ ਦੇ ਜਾਦੂ-ਟ੍ਰਿਕਸ ਨਾਲ ਹੋਇਆ। ਇਕਾਈ ਮੁਖੀ ਅਸ਼ੋਕ ਕੁਮਾਰ ਅਤੇ ਪਵਨ ਕੁਮਾਰ ਰੱਤੋ ਵੱਲੋਂ ਵਿਚਾਰ ਸਾਂਝੇ ਕੀਤੇ ਗਏ। ਸਕੂਲ ਦੇ ਸਟਾਫ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ ਅਤੇ ਵਿਦਿਆਰਥੀਆਂ ਨੇ ਤਰਕਸ਼ੀਲ ਸਾਹਿਤ ਖਰੀਦਿਆ।

**ਤਰਕਸ਼ੀਲ ਸੈਮੀਨਾਰ** : 1) ਬਲਬੀਰ ਸਿੰਘ ਐਕਸ-ਸਰਵਿਸ ਮੈਨ ਦੇ ਪੋਤੇ ਦਿਲਰਾਜ ਸਿੰਘ ਪੁੱਤਰ ਅਵਤਾਰ ਸਿੰਘ ਦੇ ਪੰਜਵੇਂ ਜਨਮ ਦਿਨ ਮੌਕੇ ਪਿੰਡ ਖੈਰਾਬਾਦ ਵਿਖੇ ਤਰਕਸ਼ੀਲ ਸੈਮੀਨਾਰ ਕਰਵਾਇਆ ਗਿਆ ਜਿਸ ਦਾ ਆਰੰਭ ਸਰਪੰਚ ਹਰਭਜਨ ਸਿੰਘ ਨੇ ਕੀਤਾ। ਜਸਪਾਲ ਮਾਜਰੀ, ਅਮਨਦੀਪ ਵੱਲੋਂ ਤਰਕਸ਼ੀਲ ਗੀਤ ਅਤੇ ਅਜੀਤ ਪ੍ਰਦੇਸ਼ੀ, ਮਾ. ਪ੍ਰੀਤਮ ਕੁਮਾਰ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਮੁੱਖ ਬੁਲਾਰੇ ਦੇ ਤੌਰ 'ਤੇ ਚੰਡੀਗੜ੍ਹ ਜ਼ੋਨ ਮੁਖੀ ਲੈਕਚਰਾਰ ਗੁਰਮੀਤ ਖਰੜ ਨੇ ਸੰਬੋਧਨ ਕੀਤਾ। ਸਟੇਜ ਸੰਚਾਲਨ ਅਸ਼ੋਕ ਕੁਮਾਰ (ਇਕਾਈ ਮੁਖੀ) ਨੇ ਕੀਤਾ ਅਤੇ ਪਵਨ ਕੁਮਾਰ ਰੱਤੋ ਨੇ ਵੀ ਆਪਣੇ ਵਿਚਾਰ ਪ੍ਰਗਟਾਏ। ਅਮਰਨਾਥ, ਦਵਿੰਦਰ ਸਰਥਲੀ, ਹਰਵਿੰਦਰ ਸੁਖਰਾਮਪੁਰੀ, ਸ਼ੈਲਿੰਦਰ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ। ਬਲਬੀਰ ਖੈਰਾਬਾਦ ਨੇ ਸਾਰਿਆਂ ਦਾ ਧੰਨਵਾਦ ਕੀਤਾ।

2) ਪਿੰਡ ਅਰਨੌਲੀ ਵਿਖੇ ਇਥੋਂ ਦੇ ਯੂਥ ਕਲੱਬ ਦੀ ਮੱਦਦ ਨਾਲ ਇਹ ਸੈਮੀਨਾਰ ਕੀਤਾ ਗਿਆ। ਅਜੀਤ ਪ੍ਰਦੇਸ਼ੀ, ਮਾ. ਪ੍ਰੀਤਮ ਕੁਮਾਰ ਨੇ ਪ੍ਰਭਾਵਸ਼ਾਲੀ ਜਾਦੂ-ਸ਼ੋਅ ਪੇਸ਼ ਕੀਤਾ। ਇਕਾਈ ਮੁਖੀ ਅਸ਼ੋਕ ਕੁਮਾਰ ਅਤੇ ਪਵਨ ਕੁਮਾਰ ਰੱਤੋ ਨੇ ਸੰਬੋਧਨ ਕੀਤਾ। ਕਲੱਬ ਦੇ ਪ੍ਰਧਾਨ ਅਵਤਾਰ ਅਰਨੌਲੀ ਨੇ ਵੀ ਨਸ਼ਿਆਂ ਅਤੇ ਅੰਧ-ਵਿਸ਼ਵਾਸਾਂ ਨੂੰ ਸਮਾਜ ਲਈ ਖਤਰਨਾਕ ਦੱਸਦਿਆਂ ਉਸਾਰੂ ਸੋਚ ਧਾਰਣ ਕਰਨ ਦਾ ਸੱਦਾ ਦਿੱਤਾ। ਇਸ ਮੌਕੇ ਦਵਿੰਦਰ ਸਰਥਲੀ, ਗਿਆਨ ਚੰਦ ਹਾਜ਼ਰ ਸਨ। **ਗਿਆਨ ਚੰਦ**

***ਇਕਾਈ ਸੁਨਾਮ :*** **ਵਿਦਿਅਕ ਸੰਸਥਾਵਾਂ ਵਿੱਚ ਤਰਕਸ਼ੀਲ ਸੈਮੀਨਾਰ** : 1) 3 ਫਰਵਰੀ 2014 ਨੂੰ ਚੈਰੀ ਗੋਇਲ ਜੀ ਦੇ ਪ੍ਰਮੁੱਖ ਸਹਿਯੋਗ ਨਾਲ ਵਿੱਦਿਆ ਰਤਨ ਪੌਲੀਟੈਕਨਿਕ, ਲਹਿਰਾਗਾਗਾ ਵਿਖੇ ਆਯੋਜਿਤ ਇਸ ਸੈਮੀਨਾਰ ਦੇ ਮੁੱਖ ਬੁਲਾਰੇ ਸੂਬਾ ਆਗੂ ਹਰਿੰਦਰ ਲਾਲੀ ਨੇ ਦੂਸਰੇ ਸਾਲ ਦੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਕਾਲਜ ਦੇ ਪ੍ਰਿੰਸੀਪਲ ਆਰ.ਐਸ. ਖੇੜਾ ਨੇ ਆਰੰਭ ਵਿੱਚ ਜੀ ਆਇਆਂ ਨੂੰ ਕਿਹਾ ਅਤੇ ਅਖੀਰ ਵਿੱਚ ਧੰਨਵਾਦ ਕਰਦਿਆਂ ਵਿਦਿਆਰਥੀਆਂ ਨੂੰ ਸੈਮੀਨਾਰ ਦਾ ਸ਼ਾਰਅੰਸ ਦੱਸਦੇ ਹੋਏ ਤਰਕਸ਼ੀਲ ਮੈਗਜ਼ੀਨ ਪੜ੍ਹਣ ਅਤੇ ਇਸ ਸੋਚ ਨੂੰ ਅਪਨਾਉਣ ਦੀ ਪ੍ਰੇਰਣਾ ਦਿੱਤੀ। ਇਸ ਸੈਮੀਨਾਰ ਵਿੱਚ ਸਾਹਿਲ ਕਾਲੜਾ, ਸੁਮਨਪ੍ਰੀਤ ਸਿੰਘ, ਰਾਕੇਸ਼ ਕੁਮਾਰ, ਮੈਡਮ ਅਨੀਤਾ ਕਾਂਸਲ ਦਾ ਭਰਵਾਂ ਯੋਗਦਾਨ ਰਿਹਾ।

2) ਮਿਤੀ : 10-02-2014 ਨੂੰ ਐਮ.ਐਂਡ ਐਮ. ਕਾਲਜ, ਨਾਗਰਾ ਵਿਖੇ ਪ੍ਰੋ. ਜਸਪ੍ਰੀਤ ਕੌਰ ਦੇ ਯਤਨ ਸਦਕਾ, ਕਾਲਜ ਇੰਚਾਰਜ ਗੁਰਚਰਨ ਸਿੰਘ, ਸਟਾਫ ਮੈਂਬਰਾਨ ਲੈਕਚਰਾਰ ਅਮਨਜੋਤ ਕੌਰ, ਅਨੀਤਾ ਅਤੇ ਰਾਨੀ ਆਦਿ ਦੇ ਸਹਿਯੋਗ ਨਾਲ ਇਹ ਸੈਮੀਨਾਰ ਹੋਇਆ। ਮੁੱਖ ਬੁਲਾਰੇ ਹਰਿੰਦਰ ਲਾਲੀ ਨੇ ਮੁੱਖ ਬੁਲਾਰੇ ਦੇ ਤੌਰ 'ਤੇ ਸੰਬੋਧਨ ਕੀਤਾ ਅਤੇ ਸਟਾਫ਼-ਵਿਦਿਆਰਥੀਆਂ ਵੱਲੋਂ ਕੀਤੇ ਗਏ ਪ੍ਰਸ਼ਨਾਂ ਦੇ ਜਵਾਬ ਦਿੱਤੇ।

ਇਸ ਵਿਚਾਰ ਚਰਚਾ ਵਿੱਚ ਚਮਨਦੀਪ ਕੌਰ, ਮਨਪ੍ਰੀਤ ਕੌਰ, ਆਰਤੀ, ਗੁਰਦੀਪ ਕੌਰ, ਬੀਰਦਵਿੰਦਰ ਸਿੰਘ, ਰੈਮੀ, ਕਮਲਪ੍ਰੀਤ, ਮਿਤਿਕਾ, ਸੰਦੀਪ ਸਿੰਘ ਨੇ ਗਰਮ-ਜੋਸ਼ੀ ਨਾਲ ਭਾਗ ਲਿਆ । ਪ੍ਰੋ. ਜਸਪ੍ਰੀਤ ਕੌਰ ਨੇ ਸੁਆਗਤੀ ਸ਼ਬਦ ਕਹੇ ਅਤੇ ਲੈਕ. ਅਮਨਜੋਤ ਕੌਰ ਨੇ ਧੰਨਵਾਦ ਕੀਤਾ । ਕਾਲਜ ਦਾ ਰਸਾਲੇ ਦਾ ਚੰਦਾ ਵੀ ਰੀਨਿਊ ਕੀਤਾ ਗਿਆ ।

**ਰਾਜ ਬਲਵਿੰਦਰ ਸੁਨਾਮ**

*ਇਕਾਈ ਲੌਂਗੋਵਾਲ :* **ਵਿਦਿਅਕ ਸੰਸਥਾਵਾਂ ਵਿੱਚ ਤਰਕਸ਼ੀਲ ਸੈਮੀਨਾਰ** : 1) ਬੀਬੀ ਭਾਨੀ ਈ.ਟੀ.ਟੀ. ਕਾਲਜ ਲੌਂਗੋਵਾਲ ਵਿਖੇ ਇਹ ਸੈਮੀਨਾਰ 'ਮਨੁੱਖੀ ਵਿਕਾਸ ਅਤੇ ਔਰਤ ਦੀ ਦੁਰਦਸ਼ਾ ਦਾ ਇਤਿਹਾਸਕ ਪਦਾਰਥਵਾਦ' ਵਿਸ਼ੇ 'ਤੇ ਆਯੋਜਿਤ ਕੀਤਾ ਗਿਆ, ਜਿਸ ਵਿੱਚ ਮੁੱਖ ਬੁਲਾਰੇ ਦੇ ਤੌਰ 'ਤੇ ਇਕਾਈ ਮੁਖੀ ਜੁਝਾਰ ਲੌਂਗੋਵਾਲ ਨੇ ਸੰਬੋਧਨ ਕੀਤਾ । ਇਸ ਮੌਕੇ ਇਕਾਈ ਦੇ ਹੋਰ ਆਗੂ ਰਣਜੀਤ ਸਿੰਘ, ਕਮਲਜੀਤ ਸਿੰਘ, ਬੀਰਬਲ ਸਿੰਘ ਵੀ ਹਾਜ਼ਰ ਸਨ । ਕਮਲਜੀਤ ਸਿੰਘ ਵਿੱਕੀ ਨੇ ਸੁਸਾਇਟੀ ਦੀ ਕਾਰਜ ਸ਼ੈਲੀ ਬਾਰੇ ਜਾਣਕਾਰੀ ਪ੍ਰਦਾਨ ਕੀਤੀ । ਇਸ ਮੌਕੇ ਵੱਡੀ ਗਿਣਤੀ ਵਿੱਚ ਵਿਦਿਆਰਥੀਆਂ ਦੇ ਨਾਲ ਉਹਨਾਂ ਦੇ ਅਧਿਆਪਕ ਮੈਡਮ ਕੁਲਵਿੰਦਰ ਕੌਰ ਬੋਪਾਰਾਏ, ਸਿਮਰਜੀਤ ਕੌਰ, ਜਸਵੀਰ ਕੌਰ ਹਾਜ਼ਰ ਸਨ । ਅੰਤ ਵਿੱਚ ਕਾਲਜ ਦੇ ਚੇਅਰਮੈਨ ਗੁਰਜੰਟ ਸਿੰਘ ਬਡਰੁੱਖਾਂ ਨੇ ਹਰ ਮਹੀਨੇ ਘੱਟੋ-ਘੱਟ ਇੱਕ ਇਸ ਤਰ੍ਹਾਂ ਦਾ ਸੈਮੀਨਾਰ ਕਰਵਾਉਣ ਦਾ ਅਹਿਦ ਕੀਤਾ ।

2) ਇਸੇ ਵਿਸ਼ੇ 'ਤੇ ਇੱਕ ਸੈਮੀਨਾਰ ਆਸ਼ੀਰਵਾਦ ਡੇ-ਬੋਰਡਿੰਗ ਪਬਲਿਕ ਸਕੂਲ, ਝਾੜੋਂ ਵਿਖੇ ਆਯੋਜਿਤ ਕੀਤਾ ਗਿਆ । ਇਕਾਈ ਆਗੂਆਂ ਬੀਰਬਲ ਸਿੰਘ, ਗਗਨਦੀਪ ਸਿੰਘ, ਪ੍ਰਿੰਸੀਪਲ ਜਗਸੀਰ ਸਿੰਘ, ਗੁਰਮੀਤ ਕੌਰ ਦੀ ਦੇਖ-ਰੇਖ ਹੇਠ ਇਸ ਸੈਮੀਨਾਰ ਵਿੱਚ ਇਕਾਈ ਮੁਖੀ ਜੁਝਾਰ ਲੌਂਗੋਵਾਲ ਨੇ ਵਿਸਥਾਰ ਵਿੱਚ ਵਿਚਾਰ ਪ੍ਰਗਟਾਏ ।

**ਗੁਰਜੀਤ ਸਿੰਘ, ਬੀਰਬਲ ਸਿੰਘ**

**ਇਕਾਈ ਭੀਖੀ : ਤਰਕਸ਼ੀਲ ਪ੍ਰੋਗਰਾਮ** : ਸਥਾਨਕ ਨੈਸ਼ਨਲ ਕਾਲਜ ਅਤੇ ਗੁਦੜਸਾਹ ਦੇ ਮੇਲੇ ਵਿੱਚ ਸੂਬਾ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਦੀ ਅਗਵਾਈ ਹੇਠ ਅੰਧ-ਵਿਸ਼ਵਾਸਾਂ ਤੋਂ ਦੂਰ ਰਹਿਣ ਲਈ ਪ੍ਰੋਗਰਾਮ ਪੇਸ਼ ਕੀਤਾ । ਇਸ ਮੌਕੇ ਜਸਵੰਤ ਬੋਪਾਰਾਏ ਨੇ ਵੀ ਸੰਬੋਧਨ ਕੀਤਾ ਅਤੇ ਇਕਾਈ ਭੀਖੀ ਦੇ ਆਗੂ ਭੁਪਿੰਦਰ ਫੌਜੀ ਨੇ ਅੱਗ ਇਸਨਾਨ ਕਰ ਕੇ ਤੇ ਮੇਖਾਂ ਲੱਗੇ ਫੱਟੇ 'ਤੇ ਪੈ ਕੇ ਛਾਤੀ 'ਤੇ ਪੱਥਰ ਰੱਖ ਕੇ ਤੋੜਿਆ ਤੇ ਸਭ ਨੂੰ ਸੋਚਣ ਲਈ ਮਜਬੂਰ ਕਰ ਦਿੱਤਾ। ਇਸ ਦੇ ਵਿਗਿਆਨਕ ਪੱਖ 'ਤੇ ਵੀ ਚਾਨਣਾ ਪਾਇਆ । ਪ੍ਰੋਗਰਾਮ ਵਿੱਚ ਹੋਰਨਾਂ ਤੋਂ ਇਲਾਵਾ ਅੰਮ੍ਰਿਤ ਰਿਸ਼ੀ, ਜਸਪਾਲ ਸਿੰਘ ਅਤਲਾ, ਭਰਪੂਰ ਸਿੰਘ ਮੰਨਣ, ਹਰਮੇਸ ਕੁਮਾਰ ਮੱਤੀ, ਹਰਭਜਨ ਬਾਬੇਕਾ, ਜੁਗਰਾਜ ਸਿੰਘ ਜੱਗੀ, ਹਰਜਿੰਦਰ ਅਤਲਾ, ਜਸਵੰਤ ਸਿੰਘ ਮੱਤੀ, ਕਪੂਰ ਚੰਦ ਗੰਡਾ ਹਾਜ਼ਰ ਸਨ । **-ਭੁਪਿੰਦਰ ਫੌਜੀ**

ਜੋਨ ਫਾਜ਼ਿਲਕਾ : ਮਾਘੀ ਮੇਲੇ ਤੇ ਤਿੰਨ ਰੋਜ਼ਾ ਤਰਕਸ਼ੀਲ ਨਾਟਕ ਮੇਲਾ : ਮੁਕਤਸਰ-ਲੱਖੇਵਾਲੀ ਇਕਾਈ ਦੀ ਪਹਿਲ ਕਦਮੀ ਤੇ ਜੋਨ ਫਾਜ਼ਿਲਕਾ ਵੱਲੋਂ ਅਬੋਹਰ, ਗੁਰੂਹਰਸਹਾਏ ਤੇ ਫਾਜਿਲਕਾ ਇਕਾਈਆਂ ਦੇ ਸਹਿਯੋਗ ਨਾਲ ਮਾਘੀ ਮੇਲਾ ਮੁਕਤਸਰ ਵਿਖੇ ਤਿੰਨ ਰੋਜ਼ਾ ਤਰਕਸ਼ੀਲ ਨਾਟ ਮੇਲਾ ਕਰਵਾਇਆ ਗਿਆ। ਲੋਕ ਨਾਟਕਕਾਰ ਗੁਰਸ਼ਰਨ ਸਿੰਘ ਦੇ ਆਦਰਸ਼ਾਂ ਤੇ ਸੁਪਨਿਆਂ ਨੂੰ ਸਮਰਪਿਤ ਇਸ ਮੇਲੇ ਵਿਚ 14, 15 ਤੇ 16 ਜਨਵਰੀ 2014 ਨੂੰ ਤਰਕਸ਼ੀਲਾਂ ਦੇ ਮੰਚ ਤੋਂ ਮੈਜ਼ਿਕ ਸ਼ੋਅ, ਕੋਰੀਓਗ੍ਰਾਫੀਆਂ, ਨਾਟਕਾਂ ਤੇ ਤਕਰੀਰਾਂ ਦਾ ਪ੍ਰੋਗਰਾਮ ਲਗਾਤਾਰ ਚੱਲਿਆ। ਚੰਡੀਗੜ੍ਹ ਸਕੂਲ ਆਫ਼ ਡਰਾਮਾ ਵੱਲੋਂ ਇੱਕਤਰ ਸਿੰਘ ਦੀ ਨਿਰਦੇਸ਼ਨਾਂ ਹੇਠ 'ਇਹ ਲਹੂ ਕਿਸਦਾ ਹੈ', 'ਪੰਡਤ ਬਲਾਕੀ ਰਾਮ' ਤੇ ਬੁੱਤ ਜਾਗ ਪਿਆ ਨਾਟਕ ਸਫ਼ਲਤਾ ਪੂਰਵਕ ਖੇਡੇ ਗਏ ਜਦਕਿ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾਂ ਹੇਠ 'ਪ੍ਰੇਤ' ਤੇ 'ਇੱਕੋ ਰਾਹ ਸਵੱਲੜਾ' ਨਾਟਕਾਂ ਦਾ ਸਫ਼ਲ ਮੰਚਨ ਕੀਤਾ ਗਿਆ। ਬਾਲ ਰੰਗ ਮੰਚ ਸੋਥਾ ਤੇ ਲੋਕ ਕਲਾ ਮੰਚ ਮਲੂਕਪੁਰਾ ਦੇ ਵਿਦਿਆਰਥੀਆਂ ਨੇ ਕੋਰੀਓਗ੍ਰਾਫੀਆਂ ਨਾਲ ਮੇਲੇ 'ਚ ਆਏ ਦਰਸ਼ਕਾਂ ਨੂੰ ਹਲੂਣਿਆ। ਸੁਸਾਇਟੀ ਦੇ ਸਾਹਿਤ ਵਿਭਾਗ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਤੇ ਪਲਸ ਮੰਚ ਦੇ ਪ੍ਰਧਾਨ ਅਮੋਲਕ ਸਿੰਘ ਨੇ ਆਪਣੀਆਂ ਭਾਵ ਪੂਰਤ ਤਕਰੀਰਾਂ ਨਾਲ ਆਪਣਾ ਸੋਚਣ ਢੰਗ ਤਰਕਸ਼ੀਲ ਬਣਾ ਕੇ ਜ਼ਿੰਦਗੀ ਨੂੰ ਸੁਖਾਵੇਂ ਰੁਖ ਤੋਰਨ ਲਈ ਆਖਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਕੁਲਜੀਤ ਡੰਗਰਖੇੜਾ, ਬੂਟਾ ਸਿੰਘ ਵਾਕਫ਼ ਤੇ ਰਾਮ ਸਵਰਨ ਲੱਖੇਵਾਲੀ ਨੇ ਬਾਖ਼ੂਬੀ ਨਿਭਾਈ। ਲੋਕ ਕਲਾ ਤੇ ਤਰਕਸ਼ੀਲਤਾ ਦਾ ਰੰਗ ਬਿਖੇਰਦਿਆਂ ਲੋਕ ਸੰਗੀਤ ਮੰਡਲੀ ਭਦੌੜ ਤੇ ਕਵੀਸ਼ਰੀ ਜਥਾ ਰਸੂਲਪੁਰ ਦੇ ਕਲਾਕਾਰਾਂ ਨੇ ਆਪਣੇ ਗੀਤਾਂ ਤੇ ਕਵੀਸ਼ਰੀ ਨਾਲ ਲੋਕ ਮਨਾਂ ਨੂੰ ਟੁੰਬਿਆ। ਤਿੰਨੇ ਦਿਨ ਮੇਲੇ 'ਚ ਦਰਸ਼ਕਾਂ ਦੀ ਭੀੜ ਜੁਟੀ ਰਹੀ ਤੇ ਤਰਕਸ਼ੀਲ ਪੁਸਤਕਾਂ ਦੀ ਸਟਾਲ ਤੋਂ ਹਜ਼ਾਰਾਂ ਰੁਪਏ ਦਾ ਤਰਕਸ਼ੀਲ ਸਾਹਿਤ ਲੋਕਾਂ ਦੇ ਹੱਥਾਂ 'ਚ ਗਿਆ। ਤਰਕਸ਼ੀਲ ਮੈਗਜ਼ੀਨ ਦੇ 27 ਸਲਾਨਾ ਚੰਦੇ ਵੀ ਕੱਟੇ ਗਏ। ਇਸ ਨਾਟ ਮੇਲੇ ਦੀ ਸਫ਼ਲਤਾ ਲਈ ਗੁਰਮੀਤ ਭਲਵਾਨ ਸਰਪੰਚ ਖੋਖਰ ਤੇ ਮਹੰਤ ਕਸ਼ਮੀਰ ਸਿੰਘ ਦੇ ਭਰਵੇਂ ਸਹਿਯੋਗ ਤੋਂ ਇਲਾਵਾ

ਤਰਕਸ਼ੀਲ ਆਗੂਆਂ ਜੋਨ ਪ੍ਰਧਾਨ ਪਰਵੀਨ ਜੰਡਵਾਲਾ, ਸੁਰਿੰਦਰ ਗੰਜੂਆਣਾ, ਬਲਦੇਵ ਸਿੰਘ ਲੱਧੂਵਾਲਾ, ਹਰਮਿੰਦਰ ਸ਼ਤੀਰਵਾਲਾ, ਲਖਵਿੰਦਰ ਸ਼ਰੀਂਹਵਾਲਾ, ਅਵਤਾਰ ਦੀਪ, ਰਣਜੀਤ ਮੋਠਾਂਵਾਲੀ, ਪਰਮਿੰਦਰ ਖੋਖਰ, ਮਾਸਟਰ ਦਿਨੇਸ਼ ਕੁਮਾਰ, ਚੂਹੜ ਭਲਵਾਨ, ਜਗਦੀਸ਼ ਕਿੱਕਰਖੇੜਾ, ਭਗਤ ਸਿੰਘ ਚਿਮਨੇਵਾਲਾ ਨੇ ਹਰ ਪੱਖੋਂ ਭਰਪੂਰ ਸਾਥ ਦਿੱਤਾ। ਪੁਸਤਕਾਂ ਦੀ ਸਟਾਲ ਤੇ ਅਹਿਮ ਜ਼ਿੰਮੇਵਾਰੀ ਵਜੋਂ ਦੀਪਕ ਸੋਨੀ, ਸ਼ਿਵਰਾਜ, ਅਵਨੀਤ, ਕੇ. ਸੀ. ਰੁਪਾਣਾ, ਨਵਨੀਤ ਫਾਜ਼ਿਲਕਾ, ਗੁਰਬਾਜ਼ ਰੋਹੀਵਾਲਾ, ਰਾਜਵੀਰ ਭਾਗਸਰ, ਜਸਵਿੰਦਰ ਕਿੱਕਰਖੇੜਾ ਤੇ ਰਾਜਨ ਨੇ ਤਿੰਨੇ ਦਿਨ ਡਿਊਟੀ ਨਿਭਾਈ ਤੇ ਪਾਠਕਾਂ ਦੀ ਪੁਸਤਕਾਂ ਨਾਲ ਜਾਣ-ਪਹਿਚਾਣ ਕਰਵਾਉਣ ਵਿਚ ਵੀ ਅਹਿਮ ਰੋਲ ਅਦਾ ਕੀਤਾ। – ਬੂਟਾ ਸਿੰਘ ਵਾਕਫ਼

ਜੋਨ ਜਲੰਧਰ : ਕਾਡਰ ਕੈਂਪ : ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜੋਨ ਜਲੰਧਰ ਨੇ ਤਰਕਸ਼ੀਲ ਕਾਰਕੁੰਨਾਂ ਦਾ ਕੇਡਰ ਕੈਂਪ ਦੇਸ਼ ਭਗਤ ਯਾਦਗਰ ਹਾਲ ਜਲੰਧਰ ਵਿਖੇ ਲਗਾਇਆ । ਜੋਨ ਦੇ ਲਗਭਗ 35 ਸਾਥੀਆਂ ਨੇ ਸ਼ਮੂਲੀਅਤ ਕੀਤੀ । ਕੇਡਰ ਕੈਂਪ ਦੇ ਮੁਖ ਵਕਤਾ ਸੂਬਾ ਆਗੂ ਰਜਿੰਦਰ ਭਦੌੜ ਅਤੇ ਹਰਿੰਦਰ ਲਾਲੀ ਐਡਵੋਕੇਟ ਸਨ । ਕੇਡਰ ਕੈਂਪ ਦੀ ਸ਼ੁਰੂਆਤ ਕਰਦੇ ਸਮੇ ਜੋਨ ਮੁਖੀ ਜਸਵਿੰਦਰ ਪਟਵਾਰੀ ਨੇ ਕਿਹਾ ਕਿ ਜੋਨ ਕਮੇਟੀ ਇਹ ਮਹਿਸੂਸ ਕਰਦੀ ਹੈ ਕਿ ਤਰਕਸ਼ੀਲ ਸੁਸਾਇਟੀ ਦੇ ਕੰਮ ਦੀ ਸਮਾਜ ਨੂੰ ਬੇਹੱਦ ਜਰੂਰਤ ਹੈ ਅਤੇ ਵਿਵਸਥਾ ਤਬਦੀਲੀ ਕਰਨ ਦੇ ਕਾਰਜ ਵਿੱਚ ਤਰਕਸ਼ੀਲਤਾ ਦੇ ਪ੍ਰਚਾਰ ਪ੍ਰਸਾਰ ਦੀ ਇੱਕ ਅਹਿਮ ਮਹੱਤਤਾ ਹੈ। ਰਜਿੰਦਰ ਭਦੌੜ ਨੇ ਆਪਣੇ ਲੈਕਚਰ ਵਿੱਚ ਰੋਜ ਮਰਾ ਦੀਆਂ ਤਰਕਸ਼ੀਲ ਕਾਰਕੁੰਨਾਂ ਦੀਆਂ ਸਰਗਰਮੀਆਂ, ਸਮੱਸਿਆਵਾਂ ਅਤੇ ਸਭਿਆਚਾਰਕ ਪੱਖਾਂ ਤੇ ਕਾਫੀ ਰੋਸ਼ਨੀ ਪਾਈ ਅਤੇ ਆਪਣੀ ਤਰਕਸ਼ੀਲ ਕਾਰਕੁੰਨ ਵਾਲੀ ਜਿੰਦਗੀ ਦੇ ਤਜਰਬੇ ਸਾਂਝੇ ਕੀਤੇ । ਹਰਿੰਦਰ ਲਾਲੀ ਨੇ ਇਸ ਗੱਲ ਤੇ ਚਾਨਣਾ ਪਾਇਆ ਕਿ ਤਰਕਸ਼ੀਲ ਸੁਸਾਇਟੀ ਕਾਰਕੁੰਨ ਕਿਵੇਂ ਕਿਹੜੇ ਕਿਹੜੇ ਕਾਨੂੰਨਾਂ ਦੀਆਂ ਕਿਹੜੀਆਂ ਧਰਾਵਾਂ ਨੂੰ ਆਪਣੇ ਵਿਗਿਆਨਿਕ ਪ੍ਰਚਾਰ ਲਈ ਵਰਤ ਸਕਦੇ ਹਨ ਤੇ ਆਮ ਲੋਕਾਂ ਦੇ ਭਲੇ ਤੇ ਲਹਿਰ ਦੇ ਹਿਤ ਕਾਨੂੰਨ ਵਰਤੋਂ ਕਿਵੇਂ ਕਰ ਸਕਦੇ ਹਨ । ਲਾਲੀ ਹੁਣਾਂ ਵਲੋਂ ਰੋਚਿਕਤਾ ਨਲ ਪੇਸ਼ ਕੀਤੀ ਗਈ ਗੱਲ ਤੇ ਕਾਫੀ ਸਾਥੀਆਂ ਨੇ ਸਵਾਲ ਜੁਆਬ ਵੀ ਕੀਤੇ । ਹਾਜਰੀਨ ਵਿੱਚੋਂ ਸੂਬਾ ਸਭਿਆਚਾਰਕ ਮੁਖੀ ਸੁਖਦੇਵ ਫਗਵਾੜਾ ,ਜਿੰਦ ਸ਼ਾਹਕੋਟ , ਸੂਬਾ ਆਗੂ ਸੁਖਵਿੰਦਰ ਬਾਗਪੁਰ , ਜਰਨੈਲ ਸਿੰਘ ਜਲੰਧਰ, ਵਿਜੇ ਰਾਹੀ ,ਲੁਭਾਇਆ ਰਾਮ ਅੱਡਾ ਸਰਾਂ, ਜੋਨ ਆਗੂ ਬਲਵਿੰਦਰ ਬੁਲੋਵਾਲ ,ਸੁਰਜੀਤ ਟਿੱਬਾ , ਭੁਪਿੰਦਰ ਭੁੰਗਾ ਇਕਾਈ ,ਅਰੁਨ ਸਾਂਪਲਾ ,ਰਾਜੂ ਸੋਨੀ ਆਦਿ ਨੇ ਵਿਚਾਰ ਪੇਸ਼ ਕੀਤੇ।

**ਜਦੋਂ ਲੜਕੀ ਦੀ ਲੋਹੜੀ ਤਰਕਸ਼ੀਲ ਕਾਨਫਰੰਸ ਵਿਚ ਤਬਦੀਲ ਹੋਈ** : ਤਰਕਸ਼ੀਲ ਸੁਸਾਇਟੀ ਪੰਜਾਬ ਲੜਕੇ ਅਤੇ ਲੜਕੀ ਨੂੰ ਸਮਾਜ ਵਿਚ ਬਰਾਬਰ ਦਾ ਰੁਤਬਾ ਦੇਣ ਲਈ ਲੋਕਾਂ ਲਈ ਰਾਹ ਦਰਸਾਵੇ ਦੇ ਤੌਰ 'ਤੇ ਵਿਚਰ ਰਹੀ ਹੈ। ਇਸ ਦੀ ਮਿਸਾਲ ਇਸ ਲੋਹੜੀ ਦੇ ਤਿਉਹਾਰ ਸਮੇਂ ਜਸਵੰਤ ਜੀਰਖ ਦੇ ਲੜਕੇ ਦਲਬਾਗ ਸਿੰਘ ਨੇ ਆਪਣੀ ਬੇਟੀ ਜਸ਼ਨਪ੍ਰੀਤ ਦੀ ਲੋਹੜੀ ਮਨਾਉਂਦਿਆਂ ਪੇਸ਼ ਕੀਤੀ। ਇਸ ਸਮੇਂ ਰਿਸ਼ਤੇਦਾਰ, ਵੱਖ-ਵੱਖ ਅਗਾਂਹ ਵਧੂ ਜਥੇਬੰਦੀਆਂ ਦੇ ਆਗੂ ਅਤੇ ਬੁਧੀਜੀਵੀ ਹਾਜ਼ਰ ਸਨ। ਜਸ਼ਨਪ੍ਰੀਤ ਦੇ ਚਾਚਾ ਹਰਪ੍ਰੀਤ ਸਿੰਘ ਜੀਰਖ ਐਡਵੋਕੇਟ ਨੇ ਸਮਾਗਮ ਦੀ ਸ਼ੁਰੂਆਤ ਕਰਦਿਆਂ ਲੜਕੀ ਦੀ ਲੋਹੜੀ ਮਨਾਉਣ ਦੀ ਅੱਜ ਦੇ ਸਮੇਂ ਵਿਚ ਮਹੱਤਤਾ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਪੀ.ਏ.ਯੂ. ਲੁਧਿਆਣਾ ਦੇ ਉੱਘੇ ਅਰਥ ਸ਼ਾਸਤਰੀ ਡਾ. ਸੁਖਪਾਲ ਨੇ ਲੋਹੜੀ ਮਨਾਉਣ ਦੇ ਪਿਛੋਕੜ ਨੂੰ ਦੁੱਲੇ ਸੂਰਮੇ ਨਾਲ ਜੋੜਦਿਆਂ ਦੱਸਿਆ ਕਿ ਮੈਨੂੰ ਪਾਕਿਸਤਾਨ ਵਿਚ ਦੁੱਲੇ ਦੇ ਕਬੀਲੇ ਨਾਲ ਸਬੰਧਿਤ ਅੱਜ ਦੀ ਪੀੜ੍ਹੀ ਦੇ ਲੋਕਾਂ ਨੂੰ ਖੁਦ ਮਿਲਣ ਦਾ ਮੌਕਾ ਮਿਲਿਆ ਹੈ। ਉਨ੍ਹਾਂ ਦੱਸਿਆ ਕਿ ਦੁੱਲਾ ਵੱਡੇ-ਵੱਡੇ ਧਨਾਢਾਂ/ਜਗੀਰਦਾਰਾਂ ਆਦਿ ਨੂੰ ਲੁੱਟ ਕੇ, ਲੁੱਟਿਆ ਧਨ ਗਰੀਬ ਲੋੜਵੰਦ ਲੜਕੀਆਂ ਦੀ ਬੇਹਤਰੀ ਲਈ ਖਰਚਿਆ ਕਰਦਾ ਸੀ। ਇਸੇ ਕਰਕੇ ਅੱਜ ਵੀ ਲੋਹੜੀ ਵਾਲੇ ਦਿਨ ਉਸ ਨੂੰ ਬੜੇ ਮਾਣ ਨਾਲ ਯਾਦ ਕਰਕੇ ਦੁੱਲਾ ਭੱਟੀ ਵਾਲਾ ਹੋ.... ਗੀਤ ਗਾਇਆ ਜਾਂਦਾ ਹੈ। ਪੰਜਾਬ ਲੋਕ ਸਭਿਆਚਾਰਕ ਮੰਚ ਦੇ ਵਿੱਤ ਸਕੱਤਰ ਕਸਤੂਰੀ ਲਾਲ ਨੇ ਵੀ ਜਿਥੇ ਅੱਜ ਦੇ ਅਮੀਰ ਕਾਕਿਆਂ ਵਲੋਂ ਕੀਤੀ ਜਾਂਦੀ ਗੁੰਡਾ ਗਰਦੀ ਪਿੱਛੇ ਹਕੂਮਤਾਂ ਦਾ ਹੱਥ ਹੋਣਾ ਸਪੱਸ਼ਟ ਕੀਤਾ, ਉਥੇ ਤਰਕਸ਼ੀਲਾਂ ਵਲੋਂ ਵੱਡੇ-ਵੱਡੇ ਸਾਧਾਂ ਸੰਤਾਂ ਦੇ ਡੇਰਿਆਂ ਉੱਪਰ ਹੋ ਰਹੇ ਔਰਤਾਂ ਦੇ ਸ਼ੋਸ਼ਣ ਵਿਰੁੱਧ ਉਠਾਈ ਜਾ ਰਹੀ ਆਵਾਜ਼ ਦੀ ਪ੍ਰਸੰਸਾ ਕੀਤੀ। ਲੁਧਿਆਣਾ ਇਕਾਈ ਦੇ ਤਰਕਸ਼ੀਲ ਆਗੂ ਮੋਹਣਜੀਤ ਥਰੀਕੇ ਵਲੋਂ ਵਿਖਾਏ ਤਰਕਸ਼ੀਲ ਵੱਲੋਂ ਜਾਦੂ ਦੇ ਸੋਅ ਅਤੇ ਉਨ੍ਹਾਂ ਦੇ ਵਿਚਾਰਾਂ ਦੀ ਹਾਜ਼ਰ ਲੋਕਾਂ ਨੇ ਪ੍ਰਸ਼ੰਸਾ ਕੀਤੀ। ਵੱਖ-ਵੱਖ ਜਥੇਬੰਦੀਆਂ ਨੂੰ ਵਿਸ਼ੇਸ਼ ਤੌਰ 'ਤੇ ਆਰਥਿਕ ਸਹਾਇਤਾ ਨਾਲ ਸਨਮਾਨਤ ਕੀਤਾ ਗਿਆ। ਜਸਵੰਤ ਜੀਰਖ ਨੇ ਅਖੀਰ ਵਿਚ ਸਭ ਦਾ ਧੰਨਵਾਦ ਕਰਦਿਆਂ ਔਰਤਾਂ ਉੱਪਰ ਹੋ ਰਹੇ ਜੁਲਮਾਂ ਵਿਰੁੱਧ ਇਕ ਮੁਠ ਹੋ ਕੇ ਆਵਾਜ਼ ਉਠਾਉਣ ਲਈ ਵੱਡੀ ਗਿਣਤੀ ਵਿਚ ਆਈਆਂ ਔਰਤਾਂ ਨੂੰ ਅੱਗੇ ਆਉਣ ਦੀ ਅਪੀਲ ਕੀਤੀ। **ਮੋਹਣਜੀਤ ਥਰੀਕੇ**

# ਤਰਕਸ਼ੀਲ ਸਾਹਿਤ ਵੈਨ ਦਾ ਸਫ਼ਰ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਦੇ ਸਨੇਹੀਆਂ, ਸਮਰਥਕਾਂ ਅਤੇ ਸੂਬਾ ਕਮੇਟੀ ਦੀ ਪਹਿਲਕਦਮੀ 'ਤੇ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾਉਣ ਲਈ ਤਰਕਸ਼ੀਲ ਸੁਸਾਇਟੀ ਦੇ ਆਪਣੇ ਸਾਹਿਤ ਤੋਂ ਇਲਾਵਾ ਹੋਰ ਨਰੋਏ ਸਾਹਿਤ ਦੀਆਂ ਪੁਸਤਕਾਂ ਲੋਕਾਂ ਤੱਕ ਪਹੁੰਚਾਉਣ ਦੇ ਉੱਦਮ ਵਜੋਂ ਇਸ ਵੈਨ ਨੇ ਆਪਣਾ ਸਫਰ ਬਠਿੰਡਾ ਜੋਨ ਦੀ ਇਕਾਈ ਭੰਗੂ ਤੋਂ 17 ਜਨਵਰੀ, 2014 ਨੂੰ ਸ਼ੁਰੂ ਕੀਤਾ।

| ਮਿਤੀ: | ਇਕਾਈ | ਸਥਾਨ | ਸ਼ਾਮਲ ਟੀਮ |
|---|---|---|---|
| 17.1.2014 | ਭੰਗੂ | ਸ.ਮਿ.ਸ.ਰੁਘੂਆਣਾ | ਰਜਿੰਦਰ ਭਦੌੜ,ਰਣਜੀਤ ਬਠਿੰਡਾ, ਹਰਦੇਵ ਅਗਰੋਹੀਆਂ, |
| | | ਸ.ਮਿ.ਸ.ਭੰਗੂ | ਜਸਵੰਤ ਪਟਵਾਰੀ, ਜਸਵੰਤ ਬੋਪਾਰਾਏ, ਅਜੈਬ ਜਲਾਲੇਆਣਾ,ਮਾ.ਸ਼ਮਸ਼ੇਰ ਸਿੰਘ,ਸੁਖਪ੍ਰੀਤ ਸਿੰਘ। |
| 18.1.2014 | ਭੰਗੂ | ਸ.ਸ.ਸ.ਸ.ਵੱਡਾ ਗੁੜਾ | ਰਜਿੰਦਰ ਭਦੌੜ, ਜਸਵੰਤ ਬੋਪਾਰਾਏ, ਜਸਵੰਤ ਪਟਵਾਰੀ, |
| | | ਸ.ਭਗਤ ਸਿੰਘ ਸ.ਸ.ਸ. ਵੱਡਾ ਗੁੜਾ | ਹਰਦੇਵ ਅਗਰੋਹੀਆਂ। |
| 21.1.2014 | | ਭੁੱਚੋ ਮੰਡੀ ਸ.ਸ.ਸ.ਸ. ਤੁੰਗਵਾਲੀ, | ਰਜਿੰਦਰ ਭਦੌੜ, ਜਸਵੰਤ ਬੋਪਾਰਾਏ, ਕਰਮਜੀਤ ਸਿੰਘ, |
| | | ਚੱਕ ਫਤਿਹ ਸਿੰਘ ਵਾਲਾ | ਗੁਰਮੀਤ ਸਿੰਘ, ਗੁਰਬਿੰਦਰ ਸੋਨੂੰ |
| 22.1.2014 | | ਮੌੜ ਮੰਡੀ ਫਤਿਹ ਗਰੁੱਪ ਆਫ ਕਾਲਜਿਜ਼ | ਭੂਰਾ ਸਿੰਘ, ਜਸਵੰਤ ਬੋਪਾਰਾਏ, ਜਗਦੇਵ ਸਿੰਘ, ਬਲਰਾਜ ਸਿੰਘ, ਹਰਨੇਕ ਮੌੜ ਅਤੇ ਜਰਨੈਲ ਮੌੜ |
| 23.1.2014 | ਮੌੜ ਮੰਡੀ | ਬੇਬੇ ਨਾਨਕੀ ਪਬਲਿਕ ਸਕੂਲ, ਮੌੜ ਮੰਡੀ | ਬਲਰਾਜ ਸਿੰਘ, ਹਰਨੇਕ ਸਿੰਘ, ਜਰਨੈਲ ਸਿੰਘ, ਹਰਬੰਸ ਕੁੱਬੇ, ਅੰਗਰੇਜ਼ ਸਿੰਘ |
| 23.1.22014 | ਮੌੜ ਮੰਡੀ | ਡੀ.ਏ.ਵੀ.ਸਕੂਲ, ਮੌੜ ਮੰਡੀ | ਬਲਰਾਜ ਮੌੜ, ਹਰਨੇਕ ਸਿੰਘ, ਹਰਬੰਸ ਕੁੱਬੇ, ਜਰਨੈਲ ਸਿੰਘ, ਗੁਰਤੇਜ ਸਿੰਘ। |
| 23.1.2014 | ਮੌੜ ਮੰਡੀ | ਜੋਧਪੁਰ ਪਾਖਰ ਪਿੰਡ | ਅੰਗਰੇਜ ਸਿੰਘ, ਗੁਰਬਿੰਦਰ ਸਿੰਘ ਸਰਪੰਚ, ਬਲਰਾਜ ਸਿੰਘ, ਹਰਨੇਕ ਸਿੰਘ, ਹਰਬੰਸ ਸਿੰਘ, ਜਰਨੈਲ ਸਿੰਘ, ਗੁਰਤੇਜ ਸਿੰਘ |
| 24.1.2014 | ਤਲਵੰਡੀ ਸਾਬੋ | ਸ.ਸ.ਸ.ਸ.ਜਗਾ | ਰਜਿੰਦਰ ਭਦੌੜ, ਮਾ.ਜਸਬੀਰ ਸਿੰਘ, ਜਗਦੀਪ ਗਿੱਲ, ਰਾਮ ਤੀਰਥ, ਦਰਸ਼ਨ ਬਾਈ, ਬਲਦੇਵ ਗਿੱਲ, ਮਨਵਿੰਦਰ ਸ਼ਰਮਾ ਪੱਪੀ। |
| 24.1.2014 | ਤਲਵੰਡੀ ਸਾਬੋ | ਸ.ਸ.ਸ.ਸ.ਮਲਕਾਣਾ | ਰਜਿੰਦਰ ਭਦੌੜ, ਮਾ.ਜਸਬੀਰ ਸਿੰਘ, ਜਗਦੀਪ ਗਿੱਲ, ਦਰਸ਼ਨ ਬਾਈ, ਬਲਦੇਵ ਗਿੱਲ, ਮਨਵਿੰਦਰ ਸ਼ਰਮਾ ਪੱਪੀ। |

ਥਾਂ ਦੀ ਕਮੀ ਕਾਰਨ ਇਸਤੋਂ ਬਾਅਦ ਹੋਏ ਪ੍ਰੋਗਰਾਮ ਅਗਲੇ ਅੰਕ ਵਿੱਚ ਪ੍ਰਕਾਸ਼ਿਤ ਕੀਤੀ ਜਾਣਗੇ। ਇਹ ਪ੍ਰੋਗਰਾਮ ਜੋਨ ਦੀ ਵਿਉਂਤਬੰਦੀ ਅਨੁਸਾਰ ਇਕਾਈਆਂ ਕਾਲਜ, ਸਕੂਲ ਜਾਂ ਪਿੰਡਾਂ 'ਚ ਪ੍ਰੋਗਰਾਮ ਵਿਉਂਤਦੀਆਂ ਹਨ। ਵੈਨ ਉਨ੍ਹਾਂ ਕੋਲ ਮਿਥੀ ਤਾਰੀਖ ਅਨੁਸਾਰ ਪਹੁੰਚ ਜਾਂਦੀ ਰਹੀ। ਉਪਰੋਕਤ ਦਰਸਾਏ ਸਭ ਦੇ ਸਭ ਪ੍ਰੋਗਰਾਮ ਇਕਾਈਆਂ ਦੇ ਸਹਿਯੋਗ ਨਾਲ ਹੀ ਕਰਵਾਏ ਗਏ ਹਨ।

**ਕੁੱਝ ਸਿੱਟੇ:** ਆਮ ਤੌਰ 'ਤੇ ਇਹ ਧਾਰਨਾ ਪਾਈ ਜਾਂਦੀ ਹੈ ਕਿ ਸਾਹਿਤ ਵਿਕਦਾ ਨਹੀਂ ਹੈ, ਪਾਠਕ ਨਹੀਂ ਰਹੇ, ਪਰ ਜਦੋਂ ਵੀ ਅਤੇ ਜਿੱਥੇ ਵੀ ਇਹ ਵੈਨ ਗਈ ਉੱਥੇ ਬੱਚਿਆਂ, ਨੌਜਵਾਨਾਂ ਅਤੇ ਹੋਰ ਪਾਠਕਾਂ ਨੇ ਬਹੁਤ ਸਾਹਿਤ ਖਰੀਦਿਆ। ਹੁਣ ਤੱਕ ਵੈਨ ਨੇ ਲਗਭਗ ਸਵਾ ਲੱਖ ਰੁਪੈ ਦਾ ਸਾਹਿਤ ਵੇਚਿਆ ਅਤੇ ਤਰਕਸ਼ੀਲ ਮੈਗਜ਼ੀਨ ਦੇ 50 ਚੰਦੇ ਵੀ ਕੱਟੇ ਹਨ। ਸਾਹਿਤ ਸਬੰਧੀ ਇਹ ਤਜਰਬਾ ਸਾਹਮਣੇ ਆਇਆ ਹੈ ਕਿ ਹਰ ਉਹ ਸਾਹਿਤ ਲੋਕ ਖਰੀਦਦੇ ਅਤੇ ਪੜ੍ਹਦੇ ਹਨ ਜੋ ਉਨ੍ਹਾਂ ਦੀ ਜ਼ਿੰਦਗੀ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਸੇਧ ਦਿੰਦਾ ਹੋਵੇ ਅਤੇ ਉਨ੍ਹਾਂ ਦੀਆਂ ਜ਼ਿੰਦਗੀ ਨੂੰ ਸੰਵਾਰਨ, ਨਿਖਾਰਨ ਦੀ ਸੇਧ ਦੇਣ ਵਾਲਾ ਹੋਵੇ। ਇਸਤੋਂ ਇਲਾਵਾ ਇਹ ਗੱਲ ਵੀ ਸਾਹਮਣੇ ਆਈ ਹੈ ਕਿ ਜਿਹੋ-ਜਿਹੀਆਂ ਲੋਕਾਂ ਦੀਆਂ ਆਰਥਕ ਹਾਲਤਾਂ ਹਨ, ਉਨ੍ਹਾਂ ਨੂੰ ਧਿਆਨ 'ਚ ਰੱਖਦਿਆਂ ਉਨ੍ਹਾਂ ਨੂੰ ਸਾਹਿਤ ਵਾਜਬ ਰੇਟ 'ਤੇ ਦਿੱਤਾ ਜਾਣਾ ਚਾਹੀਦਾ ਹੈ। ਇੱਕ ਹੋਰ ਗੱਲ ਵੀ ਸਾਹਮਣੇ ਆਈ ਹੈ ਕਿ ਸਕੂਲਾਂ-ਕਾਲਜਾਂ ਵਿਚ ਸਾਹਿਤ ਖਰੀਦਣ ਵਿੱਚ ਲੜਕੀਆਂ ਨੇ ਲੜਕਿਆਂ ਦੇ ਮੁਕਾਬਲੇ ਜ਼ਿਆਦਾ ਰੁਚੀ ਦਿਖਾਈ ਹੈ।

**ਇਸ ਵੈਨ ਦੇ ਮੱਦਦਗਾਰ :** ਸ੍ਰੀਮਤੀ ਜੰਗੀਰ ਕੌਰ ਸੇਵਾ-ਮੁਕਤ ਅਧਿਆਪਕਾ ਵੱਲੋਂ ਆਪਣੇ ਪਤੀ ਸ੍ਰੀ ਸੂਬਾ ਸਿੰਘ ਦੀ ਯਾਦ 'ਚ 10000, ਇਕਾਈ ਭੰਗੂ, ਜੋਨ ਬਠਿੰਡਾ 5000, ਬਲਦੇਵ ਸਿੰਘ ਕੈਨੇਡਾ ਵੱਲੋਂ ਆਪਣੇ ਪਿਤਾ ਅਜੈਬ ਧਾਲੀਵਾਲ, ਭਦੌੜ ਦੀ ਯਾਦ 'ਚ 5000, ਗੁਰਪ੍ਰੀਤ ਸਿੰਘ ਗਿੱਲ ਕੈਨੇਡਾ, ਭਦੌੜ 5000, ਸ਼ਹੀਦ ਭਗਤ ਸਿੰਘ ਪਬਲਿਕ ਸਕੂਲ ਵੱਡਾ ਗੁੜਾ 1100, ਇਕਾਈ ਭੁੱਚੋ ਮੰਡੀ 1000, ਸਮੂਹ ਸਟਾਫ ਸ.ਸ.ਸ.ਮਲਕਾਣਾ 1000, ਸਮੂਹ ਸਟਾਫ ਸ.ਸ.ਸ. ਜਗਾ ਰਾਮ ਤੀਰਥ 1000, ਸਾਹਿਤ ਸਭਾ ਜ਼ੀਰਾ 500, ਇਕਾਈ ਖੀਵਾ ਕਲਾਂ 500, ਇਕਾਈ ਬੀਰ ਖੁਰਦ 500, ਇਕਾਈ ਭੀਖੀ 500, ਇਕਾਈ ਮਾਨਸਾ 500, ਸਮੂਹ ਸਟਾਫ ਸ.ਸ.ਸ. ਰੰਘੜਿਆਲ 500, ਇਕਾਈ ਬੁਢਲਾਡਾ 500, ਸਮੂਹ ਸਟਾਫ ਸੰਤ ਬਾਬਾ ਅਤਰ ਸਿੰਘ ਪਬਲਿਕ ਸਕੂਲ ਮੰਡੇਰ 500, ਇਕਾਈ ਕੁਲਰੀਆਂ 500, ਸਮੂਹ ਸਟਾਫ ਸ.ਹਾ.ਸ.ਮਾਖਾ 1000, ਸਮੂਹ ਸਟਾਫ ਸ.ਸ.ਸ.ਰਾਏਪੁਰ 1150, ਆਦਰਸ਼ ਪਬਲਿਕ ਸਕੂਲ ਰਾਏਪੁਰ 500, ਐਸ.ਐਸ.ਬੀ. ਸ.ਸ.ਸ.ਜੌੜਕੀਆਂ 1000, ਇਕਾਈ ਮਾਖਾ 500, ਸਮੂਹ ਸਟਾਫ ਸ.ਹ.ਸ. ਲਾਲਿਆਂਵਾਲੀ 500, ਇਕਾਈ ਲਾਲਿਆਂਵਾਲੀ 500, ਸਮੂਹ ਸਟਾਫ ਸ.ਸ.ਸ.ਫੱਤਾ ਮਾਲੋਕਾ 500, ਬਲਰਾਜ ਸਿੰਘ ਇਕਾਈ ਮੌੜ 500, ਸ੍ਰੀਮਤੀ ਕੁਸ਼ਮ ਵਰਮਾ ਰਾਜ ਗੜ੍ਹ ਕੁੱਬੇ 500, ਪਿੰ.ਸ.ਸ.ਸ.ਸ. ਰਾਜ ਗੜ੍ਹ ਕੁਬੇ 500, ਅਤੇ

ਗੁਰਮੇਲ ਸਿੰਘ ਭਾਈ ਰੂਪਾ, ਮਲਕੀਤ ਸਿੰਘ ਪੱਖਰਵੱਢ, ਇਕਾਈ ਭਾਈਰੂਪਾ, ਜੰਟਾ ਸਿੰਘ ਅਤੇ ਅਜੈਬ ਸਿੰਘ ਰਾਮਪੁਰਾ, ਪਿੰ.ਸ.ਸ.ਸ.ਰਾਮਪੁਰਾ,ਜਗਦੇਵ ਸਿੰਘ ਰਾਮਪੁਰਾ, ਮਾਸਟਰ ਮੇਲਾ ਸਿੰਘ ਦਿਆਲਪੁਰਾ, ਸਮੂਹ ਸਟਾਫ ਸ.ਸ.ਸ.ਬੁਢਲਾਡਾ, ਸਮੂਹ ਸਟਾਫ ਸ.ਸ.ਸ.ਕਿਸ਼ਨਗੜ੍ਹ,ਸ.ਹ.ਸ.ਖੁਡਾਲ ਕਲਾਂ, ਜਸਬੀਰ ਸਿੰਘ ਅਤੇ ਭੀਮ ਸਿੰਘ ਮੰਡੇਰ, ਸਮੂਹ ਸਟਾਫ ਸ.ਹ.ਸ. ਭਾਵਾ, ਬਾਈ ਬਹਿਲੋ ਪਬਲਕਿ ਸਕੂਲ ਅਲੀਸ਼ੇਰ, ਸ.ਸ.ਸ. ਰਾਮਗੜ੍ਹ ਸ਼ਾਹਪੁਰ, ਇਕਾਈ ਮੌਜੀਆ, ਸਮੂਹ ਸਟਾਫ ਸ.ਹ.ਸ.ਕਾਹਨੇਵਾਲਾ, ਬਰਿੰਦਰ ਸਿੰਘ ਰਾਜ ਗੜ੍ਹ ਕੁੱਬੇ, ਸਮੂਹ ਸਟਾਫ ਸ.ਸ.ਸ.ਰਾਮ ਨਗਰ, ਮਾਸਟਰ ਗੁਰਮੇਲ ਸਿੰਘ ਰਾਮਪੁਰਾ ਵੱਲੋਂ 3100 ਰੁਪੈ।

ਇਸ ਤੋਂ ਇਲਾਵਾ ਸਾਊਂਡ ਦੇ ਸਮਾਨ ਦੀ ਕੁੱਝ ਸਹਾਇਤਾ ਸਰਬਜੀਤ ਉੱਖਲਾ ਪਟਿਆਲਾ ਵੱਲੋਂ, ਦਰਸ਼ਕਾਂ ਦੇ ਬੈਠਣ ਲਈ ਪੱਲੜਾਂ ਦਾ ਪ੍ਰਬੰਧ ਗੁਰਪ੍ਰੀਤ ਸ਼ਹਿਣਾ ਵੱਲੋਂ, ਬਾਡੀ ਲਾਉਣ ਦਾ ਕੰਮ ਬਹੁਤ ਹੀ ਘੱਟ ਖਰਚ ਲੈ ਕੇ ਨਿਰਮਲ ਸਿੰਘ ਨਿੰਮਾ, ਗਿੱਲ ਬਾਡੀ ਬਿਲਡਰਜ਼ ਭਦੌੜ ਵੱਲੋਂ, ਰਾਤ ਸਮੇਂ ਵੈਨ ਦੀਆਂ ਪੁਸਤਕਾਂ ਦੀ ਪ੍ਰਦਰਸ਼ਨੀ ਲਾਉਣ ਲਈ ਦੋ ਟਿਊਬਾਂ ਦਾ ਮੁਕੰਮਲ ਸੈਟ ਅਤੇ ਲੰਬੀ ਤਾਰ ਇਕਾਈ ਕੁਲਰੀਆਂ ਵੱਲੋਂ ਕੀਤੀ ਗਈ।

ਸੂਬਾ ਕਮੇਟੀ ਮਾਇਕ ਸਹਾਇਤਾ ਕਰਨ ਵਾਲਿਆਂ ਦਾ ਧੰਨਵਾਦ ਕਰਦੀ ਹੈ ਅਤੇ ਤਰਕਸ਼ੀਲ ਵੈਨ ਨਾਲ ਕੰਮ ਕਰ ਰਹੇ ਕਾਮਿਆਂ ਦੀ ਸ਼ਲਾਘਾ ਕਰਦੀ ਹੈ। ਸੂਬਾ ਕਮੇਟੀ ਲਖਵਿੰਦਰ ਜੌਹਲ, ਦੂਰਦਰਸ਼ਨ ਜਲੰਧਰ ਦਾ ਵੀ ਧੰਨਵਾਦ ਕਰਦੀ ਹੈ ਜਿਨ੍ਹਾਂ ਨੇ ਸਾਹਿਤ ਸਭਾ ਜ਼ੀਰਾ ਦੀ ਸਟੇਜ ਤੋਂ ਤਰਕਸ਼ੀਲਾਂ ਦੇ ਇਸ ਉੱਦਮ ਦੀ, ਵਿਸ਼ੇਸ਼ ਉਪਰਾਲੇ ਦੀ ਪ੍ਰਸੰਸਾ ਕਰਨ ਦੇ ਨਾਲ ਤਰਕਸ਼ੀਲ ਵੈਨ ਦੇ ਪ੍ਰੋਗਰਾਮ ਨੂੰ ਫਿਲਮਾਕੇ ਦੂਰਦਰਸ਼ਨ 'ਤੇ ਸਰਗਰਮੀਆਂ ਵਿੱਚ ਟੈਲੀਕਾਸਟ ਵੀ ਕੀਤਾ।

**ਵੈਨ ਦਾ ਸੰਪਰਕ ਨੰਬਰ 98035-97035 ਹੈ**

**ਅਦਾਰਾ ਸੂਬਾ ਕਮੇਟੀ**



ਤਰਕਸ਼ੀਲ ਲਹਿਰ ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਦੀ 12ਵੀਂ ਬਰਸੀ 'ਤੇ ਪਿੰਡ ਬਰਗਾੜੀ ਵਿਖੇ ਕੀਤੇ ਗਏ ਤਰਕਸ਼ੀਲ ਚੇਤਨਾ ਸਮਾਰੋਹ 'ਚ ਜੀਵ ਵਿਗਿਆਨੀ ਅਤੇ ਉੱਘੇ ਲੇਖਕ ਡਾ. ਸੁਰਜੀਤ ਸਿੰਘ ਢਿੱਲੋਂ ਨੂੰ ਕ੍ਰਿਸ਼ਨ ਬਰਗਾੜੀ ਯਾਦਗਾਰੀ ਅਵਾਰਡ ਦਿੰਦੇ ਹੋਏ ਤਰਕਸ਼ੀਲ ਆਗੂ ਅਤੇ ਪੰਤਵੰਤੇ






ਵਿਜੈਵਾੜਾ ਨਾਸਤਿਕ ਕੇਂਦਰ ਦੀ 75ਵੀਂ ਵਰੇਗੰਢ ਵਿੱਚ ਦੇ ਦ੍ਰਿਸ਼




ਬਠਿੰਡਾ,. ਮਾਨਸਾ, ਬਰਨਾਲਾ, ਫਾਜਿਲਕਾ ਜੋਨ ਦੀ ਵਰਕਸ਼ਾਪ ਵਿੱਚ ਸ਼ਾਮਲ ਤਰਕਸ਼ੀਲ ਆਗੂ



ਅੰਧ ਵਿਸ਼ਵਾਸ ਰੋਕੂ ਕਾਨੂੰਨ 2014 ਦੇ ਪ੍ਰਸਤਾਵਤ ਖਰੜੇ 'ਤੇ ਮੁਹਾਲੀ ਵਿਖੇ ਕਰਵਾਈ ਗਈ ਵਿਚਾਰ ਗੋਸ਼ਟੀ ਦਾ ਦ੍ਰਿਸ਼

ਜਿਲਦ ਨੰ. 11 ਰਜਿ ਨੰ: **PUNPUN/2002/5393** ਅੰਕ : 2

# ਤਰਕਸ਼ੀਲ ਸਾਹਿਤ ਵੈਨ ਦਾ ਸਫ਼ਰ

## ਖੁਸ਼-ਆਮਦੀਦ



ਨਾਇਕਾਂ ਦਾ ਸੁਨੇਹਾ




ਪੁਸਤਕਾਂ ਦਾ ਬੁਲਾਵਾ



ਪੁਸਤਕਾਂ ਖਰੀਦ ਰਹੇ ਵਿਦਿਆਰਥੀ




17 ਜਨਵਰੀ 2014 ਨੂੰ ਸਰਕਾਰੀ ਐਲੀਮੈਂਟਰੀ ਸਕੂਲ, ਰੁਘੂਆਣਾ (ਸਿਰਸਾ) ਤੋਂ ਸਾਹਿਤ ਵੈਨ ਨੂੰ ਸਫ਼ਰ 'ਤੇ ਤੋਰੇ ਜਾਣ ਦਾ ਦ੍ਰਿਸ਼।

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................